੧ ਓ ਸਤਿਗੁਰਪ੍ਰਸਾਦਿ ॥

ਗੁਰਮਤ ਨੇਸ਼ਨਲ ਏਜੰਸੀ ਵਲੋਂ

ਸ੍ਰੀ ਮਤੀ

# ਸੁਸ਼ੀਲ ਕੌਰ

ਜੀ ਦਾ

# ਦਰਦ ਭਰਿਆ ਜੀਵਨ

ਰਚਿਤ

ਰਾਮਰਖਾ ਸਿੰਘ "ਸੰਧੂ" ਜਾਲੰਧਰੀ

ਪ੍ਰਕਾਸ਼ਕ

ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ

ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ, ਅਮ੍ਰਿਤਸਰ

ਅਗਸਤ] [੧੯੨੩

ਪਹਿਲੀ ਵਾਰ ੧੦੦੦ ਭੇਟਾ =।)



"ਸੁਰਸ੍ਵਤੀ ਪ੍ਰੈਸ" ਹਾਲ ਬਾਜ਼ਾਰ ਅਮ੍ਰਿਤਸਰ ਵਿਖੇ ਪੰਡਿਤ
ਬਿਹਾਰੀ ਲਾਲ ਮੈਨੇਜਰ ਤੇ ਪ੍ਰਿੰਟਰ ਦੇ
ਪ੍ਰਬੰਧ ਨਾਲ ਛਪਵਾਈ ॥



# ਭੂਮਿਕਾ !

ਭਾਵੇਂ ਨਾਵਲ ਛੋਟਾ ਜੇਹਾ ਹੈ, ਪਰ ਸੱਚਾ ਤੇ ਆਪਣੇ ਦੇਸ ਵਾਕਿਆ ਹੋਣ ਕਰਕੇ ਇਕ ਖਾਸ ਕਿਸਮ ਦਾ ਸੁਆਦਲਾ ਹੈ ਤੇ ਏਸਦੇ ਲਿਖਣ ਦਾ ਮੁਨਤਵ ਕੇਵਲ ਆਪਣੇ ਮੁਲਕ ਦੀ ਦੇਵੀਆਂ ਵਿੱਚ ਪਤੀ ਭਰਤੀ ਤੇ ਇੱਜ਼ਤ ਪੈਦਾ ਕਰਨਾ ਹੈ। ਜਿਸਦੀ ਹਸਤੀ ਪੰਜਾਬੀ ਸੰਤਾਨ ਲਈ ਵਿਦਯਾ ਤੋਂ ਇਨਾਂ ਆਜ਼ਾਦੀ ਤੇ ਸੁਖ ਸੰਪਦਾ ਦੇ ਫਲ ਜ਼ਰੂਰੀ ਹੋਣਗੇ। ਇਸ ਕਰਕੇ ਸਾਨੂੰ ਪੂਰਨ ਆਸ਼ਾ ਹੈ ਕਿ (ਪੰਜਾਬੀ) ਗੁਰਮੁਖੀ ਪੜ੍ਹੇ ਹੋਏ ਹਰੇਕ ਦੰਪਤੀ ਇਸਨੂੰ ਜ਼ਰੂਰ ਪੜ੍ਹਨਗੇ॥

ਪ੍ਰਾਰਥਕ:—

ਸ੍ਰੀ ਅੰਮ੍ਰਿਤਸਰ | ਰਾਮਰਖਾ ਸਿੰਘ "ਸੰਧੂ"
੨ ਵੈਸਾਖ ੧੯੮੦ | ਰੁੜਕਾ ਕਲਾਂ ਜ਼ਿਲਾ ਜਾਲੰਧਰ।

# ਸਿੱਟਾ

॥ ਦੋਹਿਰੇ ॥

ਇਕ ਮਨੋਹਰ ਵਾਰਤਾ ਲਿਖੂੰ ਹੇਤ ਨਿਜ ਦੇਸ਼। ਇਕ ਸੁੰਦਰੀ ਤੇ ਆਨਕੇ ਪਏ ਕਿਸ ਤਰਾਂ ਕਲੇਸ਼॥ "ਸੁਸ਼ੀਲ ਕੌਰ" ਸਨ ਆਖਦੇ ਲੋਕੀ ਉਸਨੂੰ ਆਮ। ਸ਼ੀਲਾਂ ੨ ਸੱਦਦੇ ਬਚਪਨ ਵਿਚ ਤਮਾਮ॥ ਸੂਰਗਲੋਕ ਵਿਚ ਵਾਸ ਹੈ ਹੋਵੇ ਜੈ ਜੈ ਕਾਰ। ਸੇਵ ਕਰਨ ਹੱਥ ਬੰਨ੍ਹਕੇ ਦੇਵਤੇ ਕਈ ਹਜ਼ਾਰ॥ ਮਹਿਮਾਂ ਪਤਿਬ੍ਰਤ ਧਰਮ ਦੀ ਸਾਖਿਆਤ ਦਿਓ ਲਖਾਇ। ਕਿਰਪਾ ਕਰ ਸੁਧਾਰ ਲਿਓ ਜੇ ਕੋ ਭੂਲ ਚੁਕਾਇ॥

ਰਃ ਸਃ "ਸੰਧੂ" ਜਾਲੰਧਰੀ

—:—o—:—

# ਮੰਗਲਾ ਚਰਨ



ਦੋ:-ਸ੍ਰੀ ਆਦਿ ਗੁਰੂ ਦਸਮੇਸ ਨੂੰ ਬੰਦਨ ਬਾਰੇਬਾਰ । ਨਿਰਵਿਘਨ ਸਮਾਪਤ ਕਾਜ ਹੋ ਕਿਰਪਾ ਕਰੋ ਅਪਾਰ ॥

ਕਬਿੱਤ-ਦੀਨਨ ਦਯਾਲ ਕ੍ਰਿਪਾਲ ਪ੍ਰਭ ਨਾਨਕ ਜੀ, ਅੰਗਦ ਮਹਾਰਾਜ ਅਮਰਦਾਸ ਮੋਹਿ ਉਬਾਰੀਏ। ਦੂਖ ਕੋ ਹਰਨ ਰਾਮ ਦਾਸ ਗੁਰ ਕਿਰਪਾ ਨਿਧ, ਜਾਵੇ ਭੂਖ ਭੈ ਸ੍ਰੀ ਅਰਜਨ ਚਿਤਾਰੀਏ । ਗੁਰੂ ਹਰਗੋਬਿੰਦ ਮੀਰ ਪੀਰ ਹਰਰਾਇ ਸਾਹਿਬ, ਹਰਕਿਸ਼ਨ ਜੀ ਧਿਆਇਆਂ ਜਨਮ ੨ ਦੁਖ ਟਾਰੀਏ। ਸ੍ਰੀ ਤੇਗ ਜੀ ਬਹਾਦਰ ਪਿਤਾ ਦਸਵੇਂ ਔਤਾਰ ਆਪ, ਬਾਹੋਂ ਹਾਕੇ 'ਸੰਧੂ' ਤਾਈਂ ਭਵਸਾਗਰ ਤਾਰੀਏ ॥

ਦੋ:-ਕਲਜੁਗ ਦੇ ਬਹੁਤਾਰ ਹੈਂ ਪ੍ਰਗਟ ਗੁਰਾਂ ਕੀ ਦੇਹ । ਦੋਏ ਜੋੜ ਕਰ ਬੰਦਨਾਂ 'ਸੰਧੂ' ਸਦਾ ਕਰੇਹ ॥

—੦—

੧ ਓ ਸਤਿਗੁਰਪ੍ਰਸਾਦਿ ॥

# ਸੁਸ਼ੀਲ ਕੌਰ

## ੧.

ਕ੍ਰਿਸਾਨਾਂ ਦੀ ੬ ਮਹੀਨੇ ਦੀ ਕਮਾਈ ਅੱਜ ਤਿਆਰ ਨਜ਼ਰ ਆਉਂਦੀ ਹੈ। ਆਮ ਸੱਜਨ ਭੀ ਖੁਸ਼ੀ ੨ ਕਿਸੇ ਸ਼ੁਭ ਅਤੇ ਸੁਭਾਗ ਭਰੇ ਦਿਹਾੜੇ ਦੀਆਂ ਤਿਆਰੀਆਂ ਕਰ ਰਹੇ ਹਨ। ਓਹ ਦਿਹਾੜਾ ਕੇਹੜਾ ਹੈ? ਜਿਸਦੀ ਆਓ ਭਗਤ ਵਾਸਤੇ ਇਤਨੇ ਉਤਸ਼ਾਹ ਨਾਲ ਕਾਰ ਵਿਹਾਰ ਹੋ ਰਹੇ ਹਨ?

ਗੁਣ ਨਿਧਾਨ ਪਾਠਕ ਜੀ! ਅੱਜ ਉਸ ਮਹੀਨੇ ਦਾ ਆਰੰਭ ਹੋਣ ਦਾ ਪਹਿਲਾ ਦਿਨ ਹੈ ਜਿਸ ਵਿਚ ਕਿ ਖਾਲਸਾ ਪੰਥ ਸਾਜਿਆ ਗਿਆ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਿੱਖ ਕੌਮ ਦੀ ਅਬਚਲ ਨੀਂਹ ਨੂੰ ਪ੍ਰਾਣ

ਚਾੜ੍ਹੀ ਅਥਵਾ ਗੁਰਵਾਕ ਇਉਂ ਦਸਦਾ ਹੈ:—

"ਵੈਸਾਖਿ ਧੀਰਨਿ ਕਿਉ ਵਾਢੀਆ
ਜਿਨਾ ਪ੍ਰੇਮ ਬਿਛੋਹ ॥"

ਪੁਨਾ:—"ਵੈਸਾਖ ਸੁਹਾਵਾ ਤਾਂ ਲਗੈ ਜਾ
ਸੰਤੁ ਭੇਟੈ ਹਰਿ ਸੋਇ ॥"

ਸੋ ਅੱਜ ਵੈਸਾਖੀ ਹੈ ਵੈਸਾਖੀ ! ਗਰਮੀ ਦਾ ਜ਼ੋਰ ਹੋ ਚੁਕਾ ਹੈ, ਸੂਰਜ ਭਗਵਾਨ ਜੀ ਆਪਣਾ ਰੋਜ਼ ਦਾ ਪੈਂਡਾ ਝੱਬਦੇ ੨ ਚਲ ਰਹੇ ਹਨ, ਅਤੇ ਆਪਣਾ ਮੂੰਹ ਬੱਦਲਾਂ ਵਿਚ ਲੁਕਾਈ ਜਾ ਰਹੇ ਹਨ। ਬੱਦਲ ਭੀ ਬੜੇ ਢੀਠ ਹਨ, ਸੂਰਜ ਭਗਵਾਨ ਨੂੰ ਲੁਕਦਿਆਂ ਦੇਖ ਖੂਬ ਜ਼ੋਰ ੨ ਨਾਲ ਆਪਣੀ ਮਸਤ ਅਵਾਜ਼ ਵਿਚ "ਗੁੜੂੰ ਗੁੜੂੰ" ਦੇ ਜੈਕਾਰੇ ਕਸਣ ਲਗ ਪਏ ਹਨ। ਓਹਨਾਂ ਦੀ ਆਵਾਜ਼ ਸੁਣਦਿਆਂ ਸਾਰ ਹੀ ਬਿਜਲਕੋਰਾਂ ਨੇ ਭੀ ਭਟਕੇ ਭੁਲਿਆਂ ਰਾਹੀਆਂ ਨੂੰ ਰਾਹ ਪਾਉਣ ਦਾ ਪਰਉਪਕਾਰ ਕਰਨਾਂ ਆਰੰਭ ਕਰ ਦਿੱਤਾ ਹੈ, ਕਿਉਂਕਿ ਸੂਰਜ ਭਗਵਾਨ ਤਾਂ ਕਿਤੇ ਨਜ਼ਰੀ ਹੀ ਨਹੀਂ ਆਉਂਦੇ, ਅਤੇ

ਢੀਠ ਬੱਦਲਾਂ ਨੇ ਅਕਾਸ਼ ਨੂੰ ਇਸ ਤਰਾਂ ਘੇਰਿਆ ਹੋਇਆ ਹੈ ਜਿਸ ਤਰਾਂ ਅੱਜ ਕੱਲ ਭਾਰਤ ਮਾਤਾ ਨੂੰ ਬਦੇਸ਼ੀ ਵਿਪਾਰ ਅਤੇ ਨੰਗ ਭੁੱਖ ਨੇ ਢੱਕਿਆ ਹੋਇਆ ਹੈ। ਸਭ ਪਾਸੀਂ ਬਿਨਾਂ ਹਨੇਰ ਅਤੇ ਸੁੰਨਸਾਨ ਦੇ ਹੋਰ ਨਜ਼ਰ ਹੀ ਨਹੀਂ ਆਉਂਦਾ॥

ਅਜੇਹੇ ਭਿਆਨਕ ਸਮੇਂ ਵਿਚ ਇਕ ਜੁਵਾਨ ਪਾਂਧੀ (ਰਾਹੀ) ਆਪਣੀ ਲੈ ਵਿਚ ਮਸਤ ਦਬਾ-ਦਬ ਪੈਰ ਸੁੱਟੀ ਜਾ ਰਿਹਾ ਹੈ। ਸਾਡਾ ਖਿਆਲ ਹੈ ਕਿ ਉਸਦੀ ਤਾਂਘਨਾ ਕੁਸ਼ਲ ਪੂਰਬਕ (ਰਾਜ਼ੀ ਖੁਸ਼ੀ) ਆਪਣੇ ਘਰ ਪਹੁੰਚ ਜਾਣਦੀ ਹੈ। ਭਾਵੇਂ ਉਸਨੇ ਬਹੁਤੇਰੀ ਕੋਸ਼ਸ਼ ਕੀਤੀ, ਪਰ ਓਹ ਆਪਣੇ ਮਨੋਰਥ ਵਿਚ ਸਫਲਾ ਨਾਂ ਉਤਰਿਆ, ਕਿਉਂਕਿ ਬੱਦਲਾਂ ਨੇ ਉਸਦੀ ਦਸ਼ਾ ਤੇ ਜ਼ਰਾ ਭੀ ਤਰਸ ਨਾਂ ਕਰਕੇ ਧਰਤੀ ਨੂੰ ਠੰਡਾ ਕਰਨਾ ਆਰੰਭ ਕਰ ਦਿੱਤਾ ਅਤੇ ਅਛੇ ਜ਼ੋਰ ਦੀ ਮੋਹਲੇ-ਧਾਰ ਵਰਖਾ ਲਗ ਪਈ॥

ਰੁੱਖਾਂ ਨੂੰ ਸੁਭਾਵਕ ਹੀ ਧਰਤੀ ਨਾਲ

ਅਤੇ ਪਾਣੀ ਨੂੰ ਅੱਗ ਨਾਲ, ਨਿਆਉਂ ਨੂੰ ਅਨਿਆਉਂ ਨਾਲ, ਅਧਰਮੀ ਨੂੰ ਧਰਮੀ ਤੇ ਲੂਤੀ ਨੂੰ ਸੱਚੇ ਨਾਲ, ਡਰਪੋਕ ਨੂੰ ਅਭੈ ਤੇ ਹਨੇਰੇ ਨੂੰ ਚਾਂਦਨੀ ਨਾਲ, ਅਤੇ ਸੱਪ ਨੂੰ ਨਿਉਲੇ ਤੇ ਮੈਂਹ ਊਠ ਦਾ ਕੁਦਰਤੀ ਵੈਰ ਹੁੰਦਾ ਹੈ, ਅਰ ਇਹ ਵੈਰ ਕਿਸੇ ਤਰਾਂ ਵੀ ਨਹੀਂ ਹਟ ਸਕਦਾ ॥

ਇਸ ਤਰਾਂ ਰੁੱਖਾਂ ਨੇ ਪਾਣੀ ਨੂੰ ਰਾਹ ਵਿਚ ਬੋਚਣਾ ਸ਼ੁਰੂ ਕੀਤਾ ਅਰ ਸਾਡੇ ਜਵਾਨ ਰਾਹੀ ਨੇ ਭੀ ਰੁੱਖਾਂ ਦੀ ਇਕ ਸੰਘਣੀ ਟੋਲੀ ਦਾ ਰੁਖ ਕੀਤਾ ਤਾਕਿ ਓਥੇ ਕੁਝ ਦੇਰ ਅਰਾਮ ਕਰੇ ॥

ਓਸ ਰੁਖ ਮੰਡਲੀ ਦੇ ਨਜ਼ਦੀਕ ਪਹੁੰਚਕੇ ਸਾਡੇ ਪਾਂਧੀ ਨੂੰ ਪਤਾ ਲਗਾ ਕਿ ਓਥੇ ਇਕ ਰਮਨੀਕ ਅਸਥਾਨ ਹੈ ਅਰ ਕੁਝ ਆਦਮੀਆਂ ਦੀ ਵਸੋਂ ਭੀ ਮਲੂਮ ਹੁੰਦੀ ਹੈ । ਛੇਕੜ ਓਸ ਮਕਾਨ ਵਿਚੋਂ ਇਕ ਸੁੰਦਰੀ ਨੇ ਮਿੱਠਤ ਭਰੀ ਸੁਰ ਵਿਚ ਆਖਿਆ:—

"ਆਈਏ ਜੀ ! ਜੀ ਆਇਆਂ ਨੂੰ, ਧੰਨ

ਭਾਗ ਸਾਡੇ। ਸੁਲੱਖਣਾ ਦਿਨ ਸੁਭਾਗੀ ਭਰਿਆ ਜਾਂ ਦਰਸ਼ਨ ਹੋਏ ਤੁਹਾਡੇ ॥ ਬੈਠੋ, ਦਿਓ ਦਰਸ਼ਨ ਸਾਨੂੰ ਕਹੋ ਸੇਵਾ ਜੋ ਕਰੀਏ। ਮਨ, ਧਨ ਸਭ ਕੁਛ ਹਾਜ਼ਰ ਹੈ, ਫਿਕਰ ਜ਼ਰਾ ਨਾਂ ਕਰੀਏ॥"

ਏਨੇ ਚਿਰ ਨੂੰ ਬਾਂਦੀ ਨੇ ਆ ਅਗੇ ਪੁਸ਼ਾਕਾ ਧਰਿਆ, ਪਾਂਧੀ ਨੇ ਚੁੱਕ ਕਪੜੇ ਬਦਲੇ, ਲੱਖ ਧੰਨਵਾਦ ਕੀਤਾ:-

"ਹੋ ਪ੍ਰਸੰਨ ਗਿਆ ਬੈਹ ਓਥੇ ਜੱਸ
ਓਹਨਾਂ ਦਾ ਗਾਵੇ। "ਸੰਧੂ" ਬੈਹਕੇ
ਰੱਬ ਸੱਚੇ ਨੂੰ ਸ੍ਵਾਸ ੨ ਓਹ ਧਿਆਵੇ॥"

—o—

## ੨.

ਪੌਣ ਦੇਵਤਾ ਨੇ ਜਦ ਦੇਖਿਆ ਕਿ ਰੁੱਖ ਧਰਤੀ ਨਾਲ ਅਨਿਆਉਂ ਕਰਕੇ ਸਾਫ ਪਾਣੀ ਜ਼ਮੀਨ ਤੇ ਨਹੀਂ ਪੈਣ ਦੇਂਦੇ ਅਤੇ ਆਪਣੀ ਮਲ ਆਦਿ ਮਿਲਾ ਕਰਕੇ ਪਾਣੀ ਨੂੰ ਜ਼ਰਾ ੨

ਸੁੱਟਦੇ ਹਨ ਤਾਂ ਨਿਆਉਂ ਨੂੰ ਮੁਖ ਰੱਖਕੇ ਪੱਖਾ ਕਰਨਾਂ ਅਰੰਭ ਕੀਤਾ ਅਰ ਐਡਾ ਜ਼ੋਰ ਫੜਿਆ ਕਿ ਕਈ ਇਕ ਜੇਹੜੇ ਵਾਯੂ ਦੇ ਅਗੇ ਨਾਂ ਨਿਵੇਂ ਓਹਨਾਂ ਨੂੰ ਚੰਗੀ ਸਜ਼ਾ ਦਿੱਤੀ। ਕਿਸੇ ਨੂੰ ਪੈਰਾਂ ਤੋਂ ਕੱਢ ਮਾਰਿਆ, ਕਿਸੇ ਦਾ ਕੋਈ ਅੰਗ ਭੰਗ ਕਰ ਦਿੱਤਾ। ਇਸੇ ਲਈ ਗੁਰੂ ਜੀ ਨੇ ਆਖਿਆ ਹੈ:—

'ਉਚੈ ਝੋਲੇ ਮਾਰੀਐ ਨੀਵੇਂ ਰੈਹਤ ਅਟਲ'

ਮੁਕਦੀ ਗੱਲ ਇਉਂ ਕਿ ਸਾਡੇ *ਯੁਵਕ ਪਾਂਧੀ ਨੇ ਓਥੇ ਥੋੜਾ ਚਿਰ ਸੁਸਤਾਨਾ ਹੀ ਉਚਿਤ ਜਾਣਿਆ॥

ਸੰਧਯਾ ਹੋ ਚੁਕੀ ਸੀ ਇਸ ਕਾਰਨ ਘਰ ਦੀ †ਸੁਆਮਿਨਾਂ ਨੇ ਰਾਹੀ ਵਾਸਤੇ ਪ੍ਰਸ਼ਾਦਾ ਤਯਾਰ ਕਰਕੇ ਬਾਂਦੀ ਨੂੰ ਆਖਿਆ 'ਜਾਹ! ਓਹਨਾਂ ਨੂੰ ਬੁਲਾ ਲਿਆ ਅਰ ਪ੍ਰਸ਼ਾਦ ਛਕਵਾ ਦੇਹ।'

ਬਾਂਦੀ ਦੇ ਕੈਹਣ ਉੱਤੇ ਪਹਿਲਾਂ ਕੁਝ

---

*ਗੱਭਰੂ ਰਾਹੀ। †ਮਾਲਕਣ ਘਰ ਵਾਲੀ।

ਨਾਂਹ ਨੁਕਰ ਕੀਤੀ, ਪਰ ਛੇਕੜ ਪ੍ਰਸ਼ਾਦ ਵਾਸਤੇ ਤਿਆਰ ਹੋ ਗਏ ਅਰ ਸੁਆਮਿਨਾਂ ਨੇ ਓਹਨਾਂ ਵਲ ਬੜੀ ਡੂੰਘੀ ਨਜ਼ਰ ਨਾਲ ਤਾੜਨਾਂ ਕੀਤੀ ਅਤੇ ਅੱਚਨਚੇਤ ਪ੍ਰਸੰਨਤਾ ਸੈਹਤ ਬੋਲੀ:— "ਸੁਣਾਓ ਕਾਕਾ ‡ਕੁਲਦੀਪ ਸਿੰਘ ਜੀ ਅਛੇ ਤਾਂ ਰਹੇ ॥"

ਕੁਲਦੀਪ ਸਿੰਘ—(ਕੁਛ ਸੋਚਕੇ ਗਦ ੨ ਸੁਰ ਨਾਲ) ਮਾਸੀ ਜੀ ਆਪ ਦੀ ਬੜੀ ਕਿਰਪਾ ਹੈ ਅਰ ਸਭ ਤਰਾਂ ਆਨੰਦ ਹੈ, ਹੁਣ ਕਿਰਪਾ ਕਰਕੇ ਆਪਣਾ ਹਾਲ ਕਹੋ ?

ਸੁਆਮਨ—ਹੋਰ ਤਾਂ ਸਭ ਕੁਛ ਬੀਬਾ ਤੁਸੀਂ ਜਾਣਦੇ ਹੀ ਹੋ, ਪ੍ਰੰਤੂ......ਏਥੇ ਓਸਦਾ ਹਿਰਦਾ ਭਰ ਆਇਆ, ਅਤੇ ਨੇਤ੍ਰਾਂ ਵਿਚੋਂ ਗੰਗਾ ਦੀ ਧਾਰ ਵਾਂਗੂ ਜਲਮੋਤੀ ਕਿਰਨ ਲਗ ਗਏ, ਜਿਸਨੂੰ ਦੇਖ ਕੁਲਦੀਪ ਸਿੰਘ ਨਾਂ ਰਹਿ ਸਕਿਆ ਅਤੇ ਕਿਹਾ:—

---

‡ਸਾਡੇ ਯੁਵਕ ਦਾ ਨਾਉਂ ਸੀ ॥

"ਮਾਸੀ ਜੀ ! ਦਾਸ ਨੂੰ ਆਪ ਦੀ ਗਲ ਤੋਂ ਪ੍ਰਤੀਤ ਹੁੰਦਾ ਹੈ ਕਿ ਆਪ ਤੇ ਅਜੇਹਾ ਕੋਈ ਬੱਜਰ ਆਨ ਟੁੱਟਾ ਹੈ ਜਿਸਦੇ ਕਲੇਸ਼ ਕਰਕੇ ਆਪ ਦੀ ਇਹ ਦਸ਼ਾ ਹੋ ਰਹੀ ਹੈ।" ਸੋ ਆਪ ਕਿਰਪਾ ਕਰੋ ਸਾਰਾ ਹਾਲ ਖੁਲਾਸਾ ਕਹਿ ਜਾਓ, ਬੇਨਤੀ ਕੀਤੀ ॥

ਸੁਆਮਨ–(ਮਾਸੀ) ਬੀਬਾ ਜੀ ! ਕਰਤਾਰ ਸਿਰਜਨਹਾਰ ਪ੍ਰਮਾਤਮਾ ਦੀ ਲੀਲ੍ਹਾ ਅਪਰ ਅਪਾਰ ਹੈ, ਜੇਹਾ ਕਿ ਕਿਹਾ ਭੀ ਹੈ:–

ਬੜੇ ੨ ਰਾਜੇ ਕੀਤੇ ਖੇਹ ਸਾਹਿਬਾ,
ਨਾਲੇ ਸ਼ਾਹਾਂ ਤੋਂ ਭੀਖਾਂ ਮੰਗ੍ਵਾਈਆਂ ਤੈਂ।
ਝਾੜੂ ਦਏ ਤੇ ਪਾਣੀ ਦੇ ਘੜੇ ਢੋਵੇ,
ਹਰੀਚੰਦ ਤੋਂ ਚੱਕੀ ਪਿਹਾਈਆ ਤੈਂ।
ਜੇੜ੍ਹੀਆਂ ਰਾਜ ਸਿੰਘਾਸਨ ਤੇ ਸੋਂਦੀਆਂ ਸਨ,
ਅੱਜ ਸਿਲੇਹਾਰਾਂ ਕਰਵਾਈਆਂ ਤੈਂ।
ਜਿਸ ਰੂਪ ਨੂੰ ਦੇਖ ਨਾਂ ਜੱਗ ਰੱਜੇ,
ਵਿਚ ਬੰਦੀ ਦੇ ਬੁਲਬੁਲਾਂ ਪਾਈਆਂ ਤੈਂ।
'ਸੁਸ਼ੀਲਾ' ਸੁੰਦ੍ਰੀ ਸੋਹਣੀਆਂ ਮੋਹਣੀਆਂ ਭੀ,

ਚੁੜੇਲਾਂ ਡਾਕਣਾਂ ਹੈਨ ਸਦਵਾਈਆਂ ਤੈਂ ।
ਜੇਹੜੀਆਂ ਪਤੀ ਦੇ ਗਲ ਦਾ ਹਾਰ ਹੈਸਨ,
ਅੱਜ ਰੰਡੀਆਂ ਕਰ ਬਠਲਾਈਆਂ ਤੈਂ ।
ਪਹਿਲਾਂ ਪਤੀ ਤੇ ਫੇਰ ਜਮਾਤ੍ਰ ਸਦ,
ਸਾਡੇ ਬਿਰਹੋਂ ਕਟਾਰ ਵਗਾਈਆਂ ਤੈਂ ।
'ਸੰਧੂ' ਦੋਹਾਂ ਨੂੰ ਮੌਤ ਦਯਾਲ ਕਰਦੇ,
ਚਾਹਾਂ ਸੱਜਨਾਂ ਝਾਤੀ ਆ ਪਾਈਆਂ ਮੈਂ ॥

ਮਾਸੀ ਦੀ ਗਲ ਸੁਣ ਕਰਕੇ ਕੁਲਦੀਪ ਸਿੰਘ ਦੀ ਅੱਖੀਆਂ ਵਿਚੋਂ ਜਲ ਧਾਰਾ ਵਗਣ ਲਗ ਪਈ, ਬੜੀ ਵਿਚਾਰ ਅਤੇ ਸ਼ੋਕ ਵਿਚ ਮਗਨ ਹੋਗਿਆ। ਏਨੇ ਚਿਰ ਨੂੰ ਇਕ ਯੁਵਕ ਇਸਤ੍ਰੀ ਜਿਸਦੀ ਆਯੂ ਲਗ ਪਗ ਵੀਹ ਸਾਲ ਦੇ ਹੋਵੇਗੀ, ਅਤੇ ਸ਼ਕਲ ਸੂਰਤ ਵਿਚ ਤਾਂ ਇੰਦਰ ਰਾਜੇ ਦੀਆਂ ਅਪੱਛਰਾਂ ਭੀ ਉਸਦੇ ਸਾਹਮਣੇ ਹੋਣ ਦੀ ਹਿੰਮਤ ਕਦਾਚਿੱਤ ਨਾਂ ਕਰਨ, ਮੁਖੜੇ ਨੂੰ ਜੇ ਕਦੀ ਚੰਦ ਦੇਵਤਾ ਦੇਖ ਪਾਉਣ ਤਾਂ ਆਸ਼ਾ ਹੈ ਕਿ ਆਪਣੇ ਨਾਲੋਂ ਵਧੀਕ ਸੁੰਦਰ ਸਮਝਕੇ ਦੁਨੀਆਂ ਨੂੰ ਫਿਰ

ਮੁਖ ਨਾਂ ਦਿਖਲਾਉਣ ਅਤੇ ਵਦੀ ਪੱਖ ਨੂੰ ੧੫ ਦਿਨਾਂ ਦੀ ਥਾਂ ੩੦ ਦਿਨ ਦਾ ਬਣਾ ਲੈਣ। ਕੱਦ ਸਰੂ ਵਰਗਾ, ਨੈਨ ਨਰਗਸ ਵਰਗੇ ਆਪਣੀ ਮਲਕੀਯਤ (ਜਾਇਦਾਦ) ਚੇਹਰੇ ਉੱਤੇ ਬੜੀ ਨਿਰਭੈਤਾ ਨਾਲ ਆਪਣੀ ਸਹਾਇਕ ਜ਼ੁਲਫਾਂ ਦੇ ਘੁਮੰਡ ਉੱਤੇ ਅਕੜ ੨ ਪੈਹਰਾ ਦੇਂਦੇ ਅਤੇ ਵੇਂਹਦੇ ਰਹਿਣਾ ਅਰ ਜੇ ਕਿਸੇ ਭੁਲੇ ਭਟਕੇ ਅਨਜਾਣ ਰਾਹੀ ਨੇ ਕਦੀ ਅੱਚਣਚੇਤ ਇਕ ਚੋਰੀ ਦੀ ਅੱਖ ਭਰ ਓਹਨਾਂ ਦੀ ਵਲ ਨਜ਼ਰ ਮਾਰੀ ਤਾਂ, ਬੱਸ ਫੇਰ ਓਹ ਵਿਚਾਰਾ ਤਾਂ ਉਮਰ ਵਾਸਤੇ ਕੈਦੀ ਬਣ ਗਿਆ॥

ਕੇਹੜਾ ਬੰਧੂਆ ? ਓਹ ਬੰਧੂਆ ਨਹੀਂ ਜੇਹੜਾ ਕਿ ਆਪਣੀ ਮਿਆਦ ਮੁਕਣ ਤੇ ਖਲਾਸੀ ਪਾ ਸਕੇ ਯਾ ਕੋਈ ਆਸ਼ਾ ਰੱਖ ਸਕੇ ਕਿ ਕਦੀ ਉਸਦੀ ਬੰਦਖਲਾਸੀ ਹੋ ਭੀ ਜਾਵੇਗੀ, ਨਹੀਂ ! ਨਹੀਂ !! ਓਹ ਕੈਦੀ ਬਣ ਜਾਵੇ ਜਿਸਨੂੰ ਕਿ ਪ੍ਰੇਮ ਕੈਦੀ ਦੁਨੀਆਂ ਆਖਦੀ ਹੈ ਅਰ ਜਿਸਦੀ ਖਲਾਸੀ ਸਿਵਾ ਮੌਤ ਦੇ ਹੋਰ ਕੋਈ

ਕਰ ਹੀ ਨਹੀਂ ਸਕਦਾ ॥

ਮੁਕਦੀ ਗਲ ਇਉਂ ਕਿ ਜਿੰਨੀ ਉਸਦੀ ਸਲਾਘਾ ਕੀਤੀ ਜਾਏ ਉਤਨੀ ਹੀ ਕਮ ਹੈ, ਅਤੇ ਅਸੀਂ ਆਪਣੇ ਪਾਠਕਾਂ ਦਾ ਕੀਮਤੀ ਸਮਾਂ ਅਕਾਰਥ ਨਹੀਂ ਗੁਆਉਣਾ ਚਾਹੁੰਦੇ, ਇਸ ਲਈ ਲਿਖਦੇ ਹਾਂ ਕਿ ਜਦ ਓਸ ਸੁੰਦਰੀ ਵਲ ਸਾਡੇ ਪਾਂਧੀ ਨੇ ਇਕ ਚੋਰ ਅੱਖੀ ਵੇਖਿਆ ਤਾਂ ਉਸਦੇ ਦਿਲ ਉੱਤੇ ਇਕ ਅਜੇਹਾ ਖ਼ੰਜਰ ਆਣ ਟੁੱਟਾ ਕਿ ਓਹ ਉਸਨੂੰ ਨਾਂ ਜਰ ਸਕਿਆ ਅਤੇ ਬੋਲਿਆ:-ਸੁਣਾਉ ਜੀ ਸੁਸ਼ੀਲਾਂ ! ਕਿੱਦਾਂ ਗੁਜ਼ਰਦੀ ਹੈ ?

ਸੁਸ਼ੀਲਾਂ:-ਭਾਈ ਕੁਲਦੀਪ ਸਾਰਾ ਹਾਲ ਤੁਸੀ ਮਾਂ ਜੀ ਤੋਂ ਸੁਣ ਹੀ ਚੁਕੇ ਹੋ, ਅਤੇ ਮੈਂ ਤੁਹਾਡੇ ਕੋਲ ਖੜੀ ਹਾਂ ਅਰ ਮੇਰੀ ਦਸ਼ਾ ਕਹਿ ਰਹੀ ਹੈ ਕਿ ਮੇਰੀ ਕੀ ਗਤ ਹੈ ॥

ਕੁਲਦੀਪ:-ਇਹ ਪ੍ਰਮੇਸ਼੍ਵਰ ਦੀ ਮਾਇਆ ਅਤੇ ਉਸਦੇ ਰੰਗ ਹਨ, ਘੜੀ ਵਿਚ ਕੰਗਾਲ ਨੂੰ ਸ਼ਾਹ ਤੇ ਘੜੀ ਵਿਚ ਸ਼ਾਹ ਨੂੰ ਕੰਗਾਲ,

ਸਮੁੰਦਰਾਂ ਨੂੰ ਟਿੱਬੇ, ਟਿੱਬਿਆਂ ਨੂੰ ਸਮੁੰਦਰ, ਮਾਸ ਅਹਾਰੀਆਂ ਨੂੰ ਘਾਸ ਅਰ ਘਾਸ ਅਹਾਰੀਆਂ ਨੂੰ ਮਾਸ ਅਹਾਰੀ, ਜੇ ਚਾਹੇ ਤਾਂ ਕੀੜੇ ਨੂੰ ਬਾਦਸ਼ਾਹਤ ਅਤੇ ਲਸ਼ਕਰਾਂ (ਜੇਹੜੇ ਕਿ ਬੇਸ਼ੁਮਾਰ ਤੇ ਬਸੀਹ ਹੋਣ) ਨੂੰ ਸੁਆਹ ਕਰ ਦੇਂਦਾ ਹੈ। ਇਸ ਕਰਕੇ ਉਸਦੀ ਗਤੀ ਦਾ ਅੰਤ ਕਿਸੇ ਭੀ ਨਹੀਂ ਪਾਇਆ। ਦੇਖੀਏ ਗੁਰੂ ਜੀ ਨੇ ਕਿਹਾ ਅਛਾ ਬਰਨਨ ਕੀਤੀ ਹੈ:—

ਸੀਹਾ ਬਾਜਾ ਚਰਗਾ ਕੁਹੀਆ ਏਨਾ
ਖਵਾਲੇ ਘਾਹ ॥ ਘਾਹੁ ਖਾਨਿ ਤਿਨਾ
ਮਾਸੁ ਖਵਾਲੇ ਏਹਿ ਚਲਾਏ ਰਾਹ ॥
ਨਦੀਆ ਵਿਚਿ ਟਿਬੇ ਦੇਖਾਲੇ ਥਲੀ
ਕਰੇ ਅਸਗਾਹ ॥ ਕੀੜਾ ਥਾਪਿ ਦੇਇ
ਪਾਤਿਸਾਹੀ ਲਸਕਰ ਕਰੇ ਸੁਆਹ ॥
ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ
ਤਾ ਕਿਆ ਸਾਹ॥ ਨਾਨਕ ਜਿਉ ਜਿਉ

ਸਚੁ ਭਾਵੈ ਤਿਉ ਤਿਉ ਦੇਇ ਗਿਰਾਹ ॥ ੧ ॥

[ਵਾਰ ਮਾਝ ਸਲੋਕੁ ਮਃ ੧

ਸੋ ਹੁਣ ਸਬਰ ਅਰ ਸ਼ਾਂਤੀ ਨਾਲ ਕੰਮ ਲੈਣਾ ਚਾਹੀਦਾ ਹੈ, ਮੈਂ ਆਪ ਦਾ ਓਦਾਂ ਹੀ ਦਾਸ ਹਾਂ ਜਿੱਦਾਂ ਮਾਸਟ੍ਰ ਜੀ ਦੇ ਜੀਉਂਦਿਆਂ ਹੁੰਦਾ ਸਾਂ ॥

ਇਸ ਗਲ ਦਾ ਉਸਨੇ ਕੋਈ ਜਵਾਬ ਨਾਂ ਦਿੱਤਾ ਅਤੇ ਖੜੀ ਧੌਣ ਨੀਵੇਂ ਕਰਕੇ ਸੱਟ ੨ ਅੱਖੀਆਂ ਵਿਚੋਂ ਮੋਤੀ ਕੇਰਨ ਲਗ ਪਈ, ਉਸਦੀ ਇਸ ਹਾਲਤ ਨੂੰ ਕੁਲਦੀਪ ਨਾਂ ਦੇਖ ਸਕਿਆ ਅਰ ਝੱਬਦੇ ਹੀ ਆਪਣੇ ਘਰ ਨੂੰ ਚਲਾ ਗਿਆ ਅਰ ਕਹਿ ਗਿਆ:-

ਬੜੀ ਦੁਸ਼ਮਨੀ ਰੱਬ ਸੱਚੇ ਨੇ ਸੰਗ ਅਸਾਡੇ ਕੀਤੀ। ਬਿਨ ਅਸਾਂ ਤੋਂ ਨਾਂ ਕੋਈ ਜਾਣੇ ਕੀ ਅਸਾਂ ਸੰਗ ਬੀਤੀ॥ ਇਹ ਦਿਨ ਸਾਡੇ ਖੁਸ਼ੀ ਦੇ ਸਨ, ਰੰਗ ਰਲੀਆਂ ਕਰਨ ਨੂੰ। ਜੁਦਾਈ ਤੇ ਆ ਪਿਆ ਰੰਡੇਪਾ, ਇਹ ਹੋਈ

ਅਨੀਤੀ ॥ ਛਿੜਕ ਲਹੂ ਪਾਣੀ ਬਦਲੇ, ਰੁੱਖੜਾ ਜੋ ਸੀ ਲਾਇਆ। ਅਫਸੋਸ ਹੈ ! ਅਫਸੋਸ ਹੈ !! ਇਕ ਪਲਕ ਛਾਉਂ ਨਾਂ ਲੀਤੀ । ਤੂੰ ਬਲੀ ਡਾਢਾ ਜ਼ੋਰ ਨਾਹੀਂ, ਸ਼ੁਕਰ ਤੇਰਾ ਗਾਵਣਾ। ਇਸ ਮੇਹਰ ਦਾ ਜੋ ਕੈਹਰ ਕਰਕੇ ਮੇਹਰ 'ਸੰਧੂ' ਕੀਤੀ ॥

—:o:—

## ੩.

ਜਿਸ ਵੇਲੇ ਕੁਲਦੀਪ ਆਪਣੇ ਰਸਤੇ ਤੁਰਿਆ ਤਾਂ ਕੁਝ੨ ਵਰਖਾ ਭੀ ਲਗੀ ਹੋਈ ਸੀ, ਅਤੇ ਹੌਲੀ ਹੌਲੀ ਵਾਯੂ ਭੀ ਚਲ ਰਹੀ ਸੀ ।ਆਕਾਸ਼ ਉੱਤੇ ਪੂਰਾ ਅੰਧਕਾਰ ਪਸਰਿਆ ਹੋਇਆ ਸੀ, ਕਿਤੇ ੨ ਬਿਜਲੀ ਭੀ ਚਮਕਦੀ ਸੀ, ਜੰਗਲ ਡਰਾਉਨਾ ਮਾਲੂਮ ਹੁੰਦਾ ਸੀ, ਇਹ ਸਭ ਕੁਝ ਸੀ ਪਰ ਕੁਲਦੀਪ ਤੁਰਿਆ ਹੀ ਜਾਂਦਾ ਸੀ ਅਰ ਨਿਰਭੈ ਮਾਲੂਮ ਹੁੰਦਾ ਸੀ । ਘਰ ਅੱਪੜਕੇ ਉਸਨੇ ਸਾਰਾ ਹਾਲ ਆਪਣੀ ਭੂਆ ਨੂੰ ਆਖ ਸੁਣਾਇਆ,ਅਰ ਜੋ ਬਿਪਤਾ ਸੁਸ਼ੀਲਾਂ

ਅਰ ਉਸਦੀ ਮਾਤਾ ਤੇ ਆਈ ਹੋਈ ਸੁਣੀ ਸਾਰੀ ਵਰਨਨ ਕਰਕੇ ਆਪਣੇ ਕਮਰੇ ਵਿਚ ਚਲਾ ਗਿਆ, ਬਹੁਤ ਚਿਰ ਪਲੰਘ ਉੱਤੇ ਲੇਟਿਆ ਰਿਹਾ, ਨੀਂਦ ਨਾਂ ਆਈ ਪਰ ਨਾਂ ਆਈ। ਰਾਤ ਅੱਧੀ ਤੋਂ ਵਧੀਕ ਬੀਤ ਚੁਕੀ ਸੀ ਅਰ ਚਾਰੇ ਪਾਸੇ ਸੰਨਾਟਾ ਜਿਹਾ ਨਜ਼ਰੀ ਆਉਂਦਾ ਸੀ, ਜਦ ਕਿ ਕੁਲਦੀਪ ਸਿੰਘ ਦਾ ਚਿੱਤ ਪਲੰਘੜੀ ਤੋਂ ਚਾਗਿਆ ਅਰ ਹਿੰਮਤ ਨਾਲ ਕਲਮ ਦਵਾਤ ਫੜਕੇ ਖਤ ਲਿਖਣ ਬੈਠ ਗਿਆ, ਜਦ ਖਤ ਲਿਖ ਚੁਕਿਆ ਅਰ ਆਪਣੇ ਦਿਲ ਦਾ ਉਬਾਲ ਲਿਖਾਵਟ ਦੁਆਰਾ ਕੱਢਕੇ ਹੌਲਾ ਹੋ ਗਿਆ, ਤਾਂ ਵਤ ਆਪਣੇ ਬਛਾਉਣੇ ਤੇ ਆ ਪਿਆ, ਅਰ ਡੱਬਦੇ ਹੀ ਨੀਂਦਰ ਦੇਵੀ ਦੀ ਗੋਦ ਵਿਚ ਮਸਤ ਅਰ ਡੂੰਘੇ ਝੋਲੇ ਲੈਣ ਲਗ ਗਿਆ॥

ਸਵੇਰੇ ਅੰਮ੍ਰਿਤ ਵੇਲੇ ਉਠ ਕਰਕੇ ਸ਼ਨਾਨ ਆਦਿ ਕਰ, ਗੁਰਬਾਣੀ ਦੇ ਪਾਠ ਦੇ ਉਪਰੰਤ ਕੁਝ ਛਕ ਛਕਾਕੇ ਓਹੀ ਪੱਤ੍ਰਕਾ ਜੋ ਰਾਤੀਂ

ਲਿਖੀ ਸੀ ਖੀਸੇ ਵਿਚ ਪਾਕੇ ਚੁਪ ਚੁਪਾਤਾ ਘਰੋਂ ਨਿਕਲ ਇਕ ਰਸਤੇ ਪੈ ਦਬਾਦਬ ਤੁਰਦਾ ਹੋਇਆ ਉਸੀ ਅਸਥਾਨ ਤੇ ਪਹੁੰਚਾ ਜਿਸਦੀ ਸੈਰ ਸਾਡੇ ਪਾਠਕ ਉਪਰਲੇ ਧਜਾਇ ਵਿਚ ਕਰ ਚੁਕੇ ਹਨ ॥

ਜਾਂਦਿਆਂ ਹੀ ਮਕਾਨ ਦੇ ਅੰਦਰ ਜਾਕੇ ਮਾਸੀ ਨੂੰ ਸੱਤ ਸ੍ਰੀ ਅਕਾਲ ਆਖ ਫਿਰ ਇਧਰ ਉਧਰ ਦੀਆਂ ਗੱਪਾਂ ਮਾਰਨੀਆਂ ਅਰ ਓਹਨਾਂ (ਮਾਵਾਂ ਧੀਆਂ) ਦੇ ਹਾਲ ਤੇ ਸ਼ੋਕ ਕਰਨਾਂ ਆਰੰਭ ਕੀਤਾ ॥

ਸੁਸ਼ੀਲਾਂ ਦੀ ਮਾਈ ਜਦ ਓਹਲੇ ਹੋਈ ਤਾਂ ਚੁੱਪ ਕੀਤਿਆਂ ਹੀ ਰਾਤ ਵਾਲਾ ਪੱਤ੍ਰ ਕੱਢਕੇ "ਸੁਸ਼ੀਲਾਂ" ਦੇ ਹਵਾਲੇ ਕੀਤਾ ਅਰ ਆਖਿਆ ਕਿ:—"ਕਿਰਪਾ ਕਰਕੇ ਇਸਦਾ ਉੱਤਰ ਅੱਜ ਲਿਖ ਛੱਡਣਾ ਮੈਂ ਕਲ ਆਣਕੇ ਲੈ ਜਾਵਾਂਗਾ" ਅਰ ਫੇਰ ਆਪਣੇ ਘਰ ਦਾ ਰਸਤਾ ਫੜਿਆ ॥

—:o:—

## ੪.

ਈਸ਼੍ਵਰ ਦੀ ਮਾਇਆ ਭੀ ਬੇਅੰਤ ਹੈ ਜਿਸ ਤਰਾਂ ਸੂਰਜ ਉਦੇ ਹੁੰਦਾ ਹੈ, ਛਾਹ ਵੇਲੇ ਦੇ ਮਗਰੋਂ ਦੁਪਹਿਰਾਂ ਫੇਰ ਲੌਢਾ ਵੇਲਾ, ਤ੍ਰਕਾਲਾਂ ਦੀਵੇਵੱਟੀ ਵੇਲਾ, ਖੌਪੀਆ, ਸੌਣ ਵੇਲਾ, ਅੱਧੀ ਰਾਤ ਸਮਾ, ਤੜਕਾ ਅਰ ਫੇਰ ਅੰਮ੍ਰਿਤ ਵੇਲਾ ਤੇ ਫੇਰ ਸੂਰਜ ਉਦੇ ਹੋਣ ਦਾ ਵਕਤ ਆਉਂਦਾ ਹੈ। ਏਸੇ ਤਰਾਂ ਹੀ ਮਾਇਆ ਦਾ ਚੱਕਰ ਲਗਦਾ ਰਹਿੰਦਾ ਹੈ, ਬਨੇਰੇ ਦੀ ਛਾਉਂ ਵਾਂਗੂ ਕਦੀ ਇਕ ਥਾਂ ਅਸਥਿਰ ਨਹੀਂ ਰਹਿੰਦੀ। ਕਾਲ ਚੱਕਰ ਦੇ ਸਮਾਨ ਓਹ ਸਦਾ ਲਈ ਪ੍ਰਚੱਲਤ ਰਹਿੰਦੀ ਹੈ ॥

ਜਿਨ੍ਹਾਂ ਨੂੰ ਕਦੀ ਇਕ ਦੋ ਨੌਕਰ, ਦਾਸ ਦਾਸੀਆਂ, ਟਹਲਨਾਂ, ਭਾਂਤ ੨ ਦੇ ਬਛੌਣੇ, ਗਹਣੇ ਅਰ ਹੋਰ ਭੀ ਅਨੇਕ ਤਰਾਂ ਦੇ ਆਰਾਮ ਭੋਗਣ ਦਾ ਮਾਣ ਸੀ ਅਰ ਆਪਣੀਂ ਹੱਥੀਂ ਜੋੜਾ (ਜੁੱਤੀ) ਤਕ ਨਹੀਂ ਪਾਉਂਦੀਆਂ ਸਨ

ਅੱਜ ਓਹਨਾਂ ਦੀ ਕੀ ਹਾਲਤ ਹੈ ?

ਇਕ ਛੋਟੀ ਜੇਹੀ ਝੌਪੜੀ ਵਿਚ ਇਕ ਮੱਧਮ ੨ ਦੀਵਾ ਜਲਦਾ ਹੈ ਅਰ ਦੇਖਣ ਵਾਲਿਆਂ ਨੂੰ *ਸੂਚਨਾ ਦੇਂਦਾ ਹੈ ਭਈ ਕਦੀ ਤੁਹਾਡੇ ਭੀ ਅੰਤਲੇ ਸਾਹ ਏਸੇ ਤਰਾਂ ਇਸ ਸਰੀਰ ਵਿਚ ਖਿੱਚ ਖਿੱਚਕੇ ਆਉਣਗੇ ਅਰ ਦੁਨੀਆਂ ਨੂੰ ਦੇਖਕੇ ਰੱਜੋਗੇ ਨਹੀਂ ਤੁਹਾਡੀਆਂ ਅੱਖੀਆਂ ਇਉਂ ਬੰਦ ਹੋ ਜਾਣਗੀਆਂ ਜਿਦਾਂ ਕਿ ਮੈਂ ਬੁਝ ਚੱਲਿਆ ਹਾਂ । ਏਨੇ ਨੂੰ ਦੀਵਾ ਜਿਸ ਵਿਚ ਕਿ ਤੇਲ ਮੁਕ ਚੁਕਾ ਸੀ ਬੁਝ ਗਿਆ ਅਰ ਅਨ੍ਹੇਰਾ ਪਸਰ ਗਿਆ ॥

ਥੋੜੀ ਦੇਰ ਦੇ ਮਗਰੋਂ ਇਕ ਯੁਵਕ ਇਸਤ੍ਰੀ ਨੇ ਫਿਰ ਦੀਵੇ ਵਿਚ ਤੇਲ ਪਾਕੇ ਜਗਾਇਆ, ਅਰ ਚਾਨਣਾ ਹੋਣ ਕਰਕੇ ਦੇਖਣ ਤੋਂ ਉਸਦੀ ਦਸ਼ਾ ਦਾ ਚਿਤ੍ਰ ਐਂਵ ਉਤਾਰਿਆ:—

ਆਯੂ ਭੀ ਜਵਾਨੀ ਦੀ ਹੈ ਜੇਹੜੀ ਅਕਲ

---

*ਸੁਚੇਤ ਕਰਨਾ,

ਸ਼ਕਲ ਤੋਂ ਹੀ ਪ੍ਰਤੀਤ ਹੁੰਦੀ ਹੈ, ਉਸਦੇ ਖਿਲਰੇ ਹੋਏ ਕੇਸ ਦਸਦੇ ਹਨ ਕਿ ਕਿਸੇ ਸਮੇਂ ਏਹਨਾਂ ਵਿਚ ਹਰ ਰੋਜ਼ ਹੀ ਅਤਰ ਫੁਲੇਲ ਆਦਿਕ ਲਗਦਾ ਹੋਊ, ਉਸਦੀ ਨਰਗਸ ਵਰਗੀਆਂ ਪਰੰਤੂ ਸ਼ਰਮ ਭਰੀਆਂ ਅੱਖੀਆਂ, (ਜਿਨ੍ਹਾਂ ਵਿਚ ਇਸ ਵੇਲੇ ਹੰਝੂ, ਓਹਨਾਂ ਬੱਦਲਾਂ ਵਾਂਗੂ ਭਰੇ ਹੋਏ ਹਨ ਜੇਹੜੇ ਕਿ ਬਰਖਾ ਕਰਦੇ ੨ ਜ਼ੋਰ ਨਾਲ ਬੰਦ ਕਰ ਦਿੱਤੇ ਗਏ ਹੋਣ ਪਰ ਓਹਨਾਂ ਦਾ ਦਿਲ ਪਾਣੀ ਕੇਰਕੇ ਨਾਂ ਰੱਜਿਆ ਹੋਵੇ) ਉਸਦੇ ਸੁਡੋਲ ਪਿੰਡੇ ਤੇ ਮੈਲੀ ਅਰ ਪੁਰਾਣੀ ਪੁਸ਼ਾਕ ਹੈ, ਅਰ ਦਰਦ ਭਰੀ ਆਵਾਜ਼ ਵਿਚ ਇਉਂ ਉਚਾਰ ਰਹੀ ਹੈ:—

"ਓ ਮਨਾ ! ਨਾਂ ਹੋ ਨਿਰਾਸਾ, ਛੇਕੜ ਤਾਂ ਦਯਾ ਕਰਨਗੇ। ਪ੍ਰੀਤਮ ਜੀ ਸਾਨੂੰ ਕੋਲ ਸਦਕੇ ਦੁਖ ਅਸਾਡੇ ਹਰਨਗੇ। ਨਾਂ ਹੋ ਉਤਾਵਲਾ ਜੋੜ ਰਖ ਤੂੰ ਆਸ ਸਾਈਂ ਚਰਨ ਸੇ। ਕਦੀ ਤਾਂ ਤੇਰੇ ਸੀਸ ਤਾਈਂ, ਚਰਨੀ ਆਪਣੀ ਧਰਨਗੇ। ਦੁਨੀਆਂ ਸਰਾਂ ਮੁਸਾਫਰਾਂ ਪ੍ਰੀਤਮ ਜੀ ਮੈਨੂੰ

ਦਸਿਆ। ਵਿਹ ਸੁੱਟ ਵਿਛੋੜੇ ਜ਼ਿੰਦ ਮੇਰੀ, ਆਪ ਮੈਥੋਂ ਨੱਸਿਆ। ਓਹ ਯਾਦ ਵੇਲਾ ਆਵੇ ਮੈਨੂੰ ਤੇ ਰਹੇ ਤੜਫਾਂਵਦਾ। ਜਿਸ ਵਕਤ ਪਿਆਰਾ ਵਿਚ ਸੁਪਨੇ, ਆਨ ਝਾਤੀ ਪਾਂਵਦਾ। ਕਰ ਮੇਹਰ ਅਪਣੀ ਸੱਦ ਲੈ, ਹਾਂ ਚਿਰਾਂ ਤੋਂ ਵਿਛੁਨੀਆਂ। ਹੈ ਦੇਰ ਹੋਈ ! ਦੇਰ ਹੋਈ !! ਨੈਣ ਭਰ ਭਰ ਰੁਨੀਆਂ॥"

ਉਸਦੇ ਸਾਹਮਣੇ ਇਕ ਪੱਤ੍ਰਕਾ ਅੱਧੀ ਲਿਖੀ ਹੋਈ ਅਤੇ ਇਕ ਹੋਰ ਪੱਤ੍ਰਕਾ ਲਫਾਫੇ ਵਿਚ ਪਈ ਹੈ। ਕੁਝ ਚਿਰ ਦੇ ਉਪਰੰਤ ਲਫਾਫੇ ਵਾਲੀ ਪੱਤ੍ਰਕਾ ਕੱਢ ਉਸਨੂੰ ਪੜ੍ਹਨ ਲਗੀ ਤਾਂ ਸਾਡੀ ਨਜ਼ਰ ਭੀ ਉਸਤੇ ਜਾ ਪਈ, ਪੜ੍ਹਿਆ ਇਹ ਲਿਖਿਆ ਸੀ:–

ਪਿਆਰੀ ਸੁਸ਼ੀਲਾਂ !

ਅਜ ਮੈਂ ਇਹ ਸਨਿੰਮਰ ਅਰਦਾਸ ਲਿਖਦਾ ਹਾਂ ਆਸ਼ਾ ਹੈ ਕਿ ਇਸਦੇ ਲਈ ਖਿਮਾਂ ਕਰੋਗੀ ਤੁਹਾਡੇ ਵਿਆਹ ਦੇ ਮਗਰੋਂ ਮੈਂ ਕੋਈ ਚਿੱਠੀ ਨਹੀਂ ਲਿਖੀ। ਸੁਸ਼ੀਲਾਂ ! ਜਿਸ ਦਿਨ ਭੂਆ

ਜੀ ਨੇ ਪੱਤ੍ਰ ਦੁਆਰਾ ਦੱਸਿਆ ਕਿ ਤੂੰ ਵਿਆਹੀ ਗਈ ਹੈਂ, ਮੈਂ ਉਸ ਵੇਲੇ ਕਾਲਜ ਵਿਚ ਵਿੱਦਯਾ ਪ੍ਰਾਪਤ ਕਰਦਾ ਸਾਂ, ਜੇਹੜੀ ਅਨੋਖੀ ਦਸ਼ਾ ਮੇਰੀ ਉਦੋਂ ਹੋਈ ਓਹਨੂੰ ਜਾਂ ਮੈਂ ਜਾਣਦਾ ਹਾਂ ਅਤੇ ਜਾਂ ਮੇਰਾ ਸਤਿਗੁਰੂ, ਅਰ ਮੈਂ ਉਸਨੂੰ ਕੈਹਣ ਜੋਗਾ ਨਹੀਂ ਹਾਂ। ਬਿਜਲੀ ਪੈਣ ਨਾਲ ਜੇਹੜੀ ਦਸ਼ਾ ਮਨੁੱਖਾਂ ਦੀ ਹੋ ਜਾਂਦੀ ਹੈ ਮੈਂ ਭੀ ਓਸੇ ਭਾਂਤ ਸੁਣਦਿਆਂ ਹੀ ਸੈਹਮ ਗਿਆ। ਮੇਰਾ ਏਦਾਂ ਹੋ ਜਾਣਾ ਮੈਨੂੰ ਸੁਪਨੇ ਵਾਂਗ ਅਰ ਸੋਚਾਂ ਵਾਲਾ ਜਾਪਿਆ, ਮੇਰੀ ਇਹ ਦਿਲੀ ਤਾਂਘਨਾ ਸੀ ਕਿ ਕਦੀ ਸੁਭਾਗ ਭਰੇ ਦਿਹਾੜੇ ਤੈਨੂੰ ਅਰਧੰਗੀ ਬਣਾਊਂਗਾ ਅਰ ਸਮਝੂੰਗਾ ਕਿ ਅਜ ਮੇਰੇ ਵਰਗਾ ਭਾਗਵਾਨ ਸੰਸਾਰ ਵਿਚ ਹੋਰ ਕੋਈ ਨਹੀਂ, ਅਤੇ ਮੈਂ ਜ਼ਿੰਦ ਜਾਨ ਨਾਲ ਏਸ ਵਾਸਤੇ ਯਤਨ ਭੀ ਕਰਦਾ ਸਾਂ, ਪਰ ਸ਼ੋਕ ਹੈ! ਨਹੀਂ, ਨਹੀਂ ਮਹਾਂ ਸ਼ੋਕ ਹੈ !! ਮੇਰੀਆਂ ਓਹ ਸਾਰੀਆਂ ਆਸਾਂ ਪਾਨੀ ਦੇ ਬੁਲਬੁਲੇ ਵਾਂਗੂੰ ਮਿਟ ਗਈਆਂ, ਅਰ ਮੈਂ ਅਜੇਹਾ ਮੂੜ੍ਹ ਅਤੇ ਬਉਰਾ

ਹੋਗਿਆ ਕਿ ਲੱਖਾਂ ਯਤਨ ਅਤੇ ਉਪਰਾਲੇ ਕਰਨ ਨਾਲ ਭੀ ਪਾਠ ਯਾਦ ਨਾਂ ਕਰ ਸਕਿਆ ਅਰ ਛੇਕੜ ਪ੍ਰੀਖਿਆ ਵਿਚ ਫੇਲ੍ਹ ਹੋਗਿਆ ॥

ਫੇਲ੍ਹ ਹੋਣ ਮਗਰੋਂ ਮਨ ਨੂੰ ਇਕਾਗਰ ਕਰਕੇ ਫੇਰ ਇਮਤਿਹਾਨ ਪਾਸ ਕਰਨ ਦੀ ਹਿੰਮਤ ਅਰ ਚਾਹ ਕੀਤੀ, ਪਰ ਕੀ ਸਫਲ ਹੋਣਾ ਸਹਜ ਜੇਹੀ ਗਲ ਸੀ ਅਰ ਹੈ ? ਮਨ ਪਰ-ਚਾਉਣ ਵਾਸਤੇ ਘਰ ਆਇਆ ਤਾਂ ਕੀ ਦੇਖਦਾ ਹਾਂ, ਕੀ ਸੁਣਦਾ ਹਾਂ,ਇਹ ਕਿ ਮੇਰੀ ਪੜ੍ਹਾਈ ਹੋਈ ਮੇਰੀ ਜ਼ਿੰਦ ਜਾਨ, ਪ੍ਰਾਣਾ ਦੀ ਮਾਲਕ ਸੁਸ਼ੀਲਾਂ ਮੇਰੀ ਨਹੀਂ ਹੋਈ ਅਰ ਮੈਨੂੰ ਬਿਲ-ਕੁਲ ਹੀ ਭੁਲ ਗਈ। ਹਾਇ ! ਹਾਇ !! ਕਿਡੇ ਜ਼ੁਲਮ ਦੀ ਗਲ ਕਿ ਸੁਸ਼ੀਲਾਂ ਮੈਨੂੰ ਆਪਣੇ ਦਿਲ ਵਿਚੋਂ ਐਦਾਂ ਕੱਢ ਸੁੱਟੇ ਜਿਦਾਂ ਇਕ ਸਿਆਣੀ ਬੁੱਢੀ ਮੱਖਨ ਵਿਚੋਂ ਵਾਲ ਨੂੰ ॥

ਸੁਸ਼ੀਲਾਂ ! ਤੇਰੀਆਂ ਨਿੱਕੀ ਹੁੰਦੀ ਦੀਆਂ ਗਲਾਂ ਅਰ ਚੋਜ ਮੈਨੂੰ ਉਸੇ ਤਰਾਂ ਯਾਦ ਹਨ, ਅਰ ਮੁੜ ੨ ਮੇਰੇ ਸੀਨੇ (ਹਿਰਦੇ) ਵਿਚ

ਸਮੁੰਦ੍ਰ ਦੀਆਂ ਲਹਿਰਾਂ ਵਾਂਗ ਬੇਤਹਾਸ਼ਾ ਠਾਠਾਂ ਮਾਰਦੇ ਹਨ, ਮੈਂ ਨਹੀਂ ਜਾਣਦਾ ਕਿ ਤੂੰ ਮੈਨੂੰ ਕਿੱਨਾਂ ਪਿਆਰ ਕਰਦੀ ਸੀ, ਪਰੰਤੂ ਮੈਂ ਆਪਣਾ ਸਾਰਾ ਜੀਵਨ ਤੇਰੇ ਉਤੋਂ ਵਾਰ ਸੁੱਟਿਆ ਸੀ, ਮੰਦ ਭਾਗਾਂ ਨੂੰ ਬੁਰੇ ਸਮੇਂ ਵਿਚ ਮਾਂ ਜੀ ਅਰ ਪਿਤਾ ਜੀ ਮਰਕੇ ਮੈਨੂੰ ਦੀਨ ਕਰ ਗਏ ਤੇ ਮੇਰੇ ਮੰਦੇ ਲੇਖਾਂ ਨੂੰ ਤੇਰੇ ਪਿਤਾ ਅਥਵਾ ਮਾਸੜ ਜੀ ਭੀ ਆਪਣੇ ਦੋਸਤ (ਮੇਰੇ ਪਿਤਾ) ਪਾਸ ਸ੍ਵਰਗ ਭੂਮ ਵਿਚ ਜਾ ਵਸੇ ਨਹੀਂ ਤਾਂ ਜ਼ਰੂਰੀ ਸੀ ਕਿ ਤੂੰ ਮੇਰੀ ਹੀ ਹੁੰਦੀ ॥

ਮੈਂ ਮਾਸੀ ਜੀ ਦੀ ਪੈਰੀਂ ਪੈਕੇ ਤੈਨੂੰ ਪਤਨੀ ਬਣਾਉਣ ਦਾ ਉਪਰਾਲਾ ਕਰਦਾ, ਪਰ ਹਾਇ ! ਇਹ ਨਿਰਾਸਤਾ ਦਾ ਪਹਾੜ ਅਜੇ ਤਾਈਂ ਮੇਰੀ ਹਿੱਕ ਤੇ ਹੱਥ ਰੱਖੀ ਬੈਠਾ ਹੈ। ਸੁਸ਼ੀਲਾਂ ! ਮੈਂ ਨਹੀਂ ਜਾਣਦਾ ਕਿ ਤੂੰ ਏਸ ਵਿਆਹ ਤੋਂ ਖੁਸ਼ ਹੋਈ ਹੈਂ ਯਾ ਨਹੀਂ, ਪਰੰਤੂ ਏਨੀ ਗਲ ਤਾਂ ਜ਼ਰੂਰ ਹੈ ਕਿ ਤੂੰ ਆਪਣਾ ਸੁਹਾਗ ਭਰਿਆ ਜੀਉੜਾ ਨਾਂ ਭੋਗ ਸਕੀ ਅਰ ਫੇਰ ਜ਼ੁਲਮ

ਇਹ ਹੈ ਕਿ ਤੇਰੀ ਸੱਸ ਤੈਨੂੰ ਡਾਕਨ ਕਹੇ, ਹਾਇ ! ਹਾਇ !! ਓਹ ਚੁੜੇਲ, ਰਾਕਸ਼ਨੀ ਕਿੱਦਾਂ ਛੁਟਕਾਰਾ ਪਾਊਗੀ, ਕਿਉਂ ਨਾਂ ਓਹ ਮੂੰਹ ਅਰ ਜਿਬ੍ਹਾ ਪੱਥਰ ਦੇ ਹੋ ਜਾਨ ਜੇਹੜੇ ਸੋਹਣੀ ੨ ਸੂਰਤ ਅਰ ਮੇਰੀ ਚਿਰਕਾਲ ਸੁਖਦਾਇਕ ਸੁਸ਼ੀਲਾਂ ਨੂੰ ਡਾਕਨ ਆਦਿ ਸ਼ਬਦਾਂ ਨਾਲ ਸੰਬੋਧਨ ਕਰਨ। ਸੁਸ਼ੀਲਾਂ ਜੋ ਹੋਇਆ ਸੋ ਹੋਇਆਕਹਿਕੇ ਮੈਂ ਆਪਣੇ ਮਨ ਨੂੰ ਧੀਰਜਦਿੱਤੀ ਸੀ ਅਰ ਠੰਡਾ ਹੋ ਗਿਆ ਸੀ, ਪਰ ਏਥੇ ਆਣਕੇ ਮਨਨੂੰ ਭਯਾਨਕ ਜਲਨ ਨੇ ਆਣ ਘੇਰਯਾ ॥

ਮਾਸੀ ਜੀ ਆਪ ਬੁਧੀ ਵਾਲੇ ਹਨ ਓਹਨਾਂ ਨੇ ਉਰਦੀ ਵਿਦਯਾ ਪ੍ਰਾਪਤ ਕੀਤੀ ਹੈ ਅਰ ਸਮੇਂ ਅਨੁਸਾਰ ਵਿਧਵਾ ਵਿਵਾਹ ਭੀ ਹੋ ਸਕਦਾ ਹੈ। ਇਸ ਲਈ ਜੇ ਤੇਰੇ ਲਈ ਭੀ ਮਾਸੀ ਜੀ ਆਗਿਆ ਦੇਣ ਤਾਂ ਮੈਂ ਭੂਆ ਜੀ ਨੂੰ ਰਾਜ਼ੀ ਕਰਕੇ ਤੈਨੂੰ ਆਪਣੀ ਅਰਧੰਗੀ ਬਣਾਉਣ ਨੂੰ ਤਿਆਰ ਹਾਂ। ਕਿਉਂ ਜੀ ! ਦਸੋ ਤਾਂ ਸਹੀ ਕੀ ਤੂੰ ਮੇਰੀ ਬਣਕੇ ਰਹੇਗੀ ? ਕੀ ਮੇਰਾ ਬਾਲਪੁਣੇ

ਤੋਂ ਲੈਕੇ ਅੱਜ ਤਾਈਂ ਸੁਖ ਸੁਪਨੇ ਦੀ ਨਿਆਈਂ ਹੋਊਗਾ ? ਪਿਆਰੀ ਸੁਸ਼ੀਲਾਂ ਮੈਨੂੰ ਨਿਰਾਸਾ ਨਾਂ ਕਰੀਂ, ਇਕ ਬਾਰ ਮੇਰੇ ਹਿਰਦੇ ਵਲ ਦੇਖ ! ਤੂੰ ਮੇਰੀ ਹੋ ਜਾਵੇਂ ਤਾਂ ਮੈਂ ਆਪਣੇ ਜੀਵਨ ਨੂੰ ਸੰਸਾਰ ਵਿਚ ਵਡਭਾਗੀ ਅਰ ਸੁਫਲ ਜਾਣਾ ਅਤੇ ਸਾਰੀ ਭਾਂਤ ਤੇਰੇ ਲਾਇਕ ਹੋਣ ਅਰ ਤੈਨੂੰ ਪ੍ਰਸੰਨ ਰੱਖਣ ਦੀ ਕੋਸ਼ਸ਼ ਕਰਾਂ ਭਲਾ ਦਸ ਤਾਂ ਸਹੀ ਕਿ ਤੂੰ ਮੇਰੀ ਹੋ ਜਾਵੇਂਗੀ ?

ਸੁਸ਼ੀਲਾਂ ਏਸ ਚਿੱਠੀ ਦੀਆਂ ਗਲਾਂ ਜਦ ਤੈਨੂੰ ਬੁਰੀਆਂ ਜਾਪਨ ਤਾਂ ਆਪਣੇ ਬਾਲਪੁਨੇ ਦੇ ਮਿੱਤ੍ਰ ਅਰ ਚਾਹਤੂ ਨੂੰ ਖਿਮਾ ਕਰਨਾ, ਤੇਰੇ ਜਵਾਬ ਉਤੇ ਮੇਰਾ ਅਗਲਾ ਜੀਵਨ ਨਿਰਭਰ ਹੈ। ਇਸ ਕਾਰਨ ਉੱਤਰ ਸ਼ੁਭ ਕਾਮਨਾ ਪੂਰਬਕ ਅਰ ਛੇਤੀ ਘੱਲਨਾ ॥

ਪਿਆਰੀ ਸੁਸ਼ੀਲਾਂ ਜੇ ਤੂੰ ਆ ਹੀ ਜਾਵੇਂ, ਤਾਂ ਮੈਂ ਤੇਰੀ ਅਗਵਾਨੀ ਨੂੰ ਆਵਾਂ । ਇਹ ਕਹਿੰਦਾ ਹੋਇਆ, ਮੈਂ ਹਾਂ ਤੇਰਾ ਸੁਭਾਗ:—

ਕੁਲਦੀਪ ਸਿੰਘ

## ੫.

ਪਤ੍ਰ ਪੜ੍ਹਨ ਦੇ ਮਗਰੋਂ ਸੁਸ਼ੀਲਾਂ ਦੀਆਂ ਅੱਖਾਂ ਵਿਚ ਹਿੰਜੂ ਭਰ ਆਏ, ਉਸਦੀ ਇਛਿਆ ਹੋਈ, ਕੇ ਪਤ੍ਰ ਨੂੰ ਇਕ ਵਾਰ ਫੇਰ ਵਾਚਾਂ, ਨਾਂ ਮਾਲੂਮ ਓਹ ਕਿਓਂ ਨਾਂ ਇਸ ਖ਼ਾਹਿਸ਼ ਨੂੰ ਪੂਰਾ ਨਾ ਕਰ ਸਕੀ। ਚਿਠੀ ਨੂੰ ਇਕ ਵਾਰ ਹਿਰਦੇ ਅਰ ਇਕ ਵਾਰ ਮਥੇ ਨਾਲ ਲਾਇਆ ਤੇ ਮਨ ਹੀ ਮਨ ਵਿਖੇ ਕੈਹਨ ਲੱਗੀ–"ਕੁਲਦੀਪ ਸਿੰਘ ਤੂੰ ਸੱਚ ਮੁਚ ਹੀ ਦੇਵਤਾ ਹੈਂ, ਤੇਰਾ ਚਿੱਤ ਐਤਨਾ ਚੰਚਲ ਕਿਉਂ? ਮੈਂ ਨਿਭਾਗਨ ਦੇ ਕਾਰਨ ਤੂੰ ਆਪਣੇ ਬੇਦਾਗ ਘਰਾਨੇ ਨੂੰ ਕਿਉਂ ਕਲੰਕ ਲਾਉਨਾ ਚਾਹੁੰਦਾ ਹੈਂ?" ਜਿਉਂ ਤਿਉਂ ਕਰਕੇ ਸੁਸ਼ੀਲਾਂ ਨੇ ਰਾਤੋ ਰਾਤ ਓਸ ਪੱਤ੍ਰ ਦਾ ਉਤ੍ਰ ਲਿਖਿਆ, ਅਰ ਫੇਰ ਸਾਰੀ ਰਾਤ ਉਸਨੂੰ ਨੀਂਦ ਨਾ ਆਈ। ਖਬਰ ਨਹੀਂ ਕਿਸ ਦੁਖ ਨਾਲ ਓਸ ਨੇ ਰਾਤ ਕੱਟੀ॥

ਦੂਸਰੇ ਦਿਨ ਉਸ ਸਮੇ ਫਿਰ ਕੁਲਦੀਪ

ਸਿੰਘ ਸੁਸ਼ੀਲਾਂ ਦੇ ਘਰ ਆਇਆ, ਉਸਦਾ ਮਨ ਅੰਦੋ ਅੰਦਰੀ ਕੰਬ ਰਿਹਾ ਸੀ, ਅਤੇ ਦਿਲ ਇਸ ਓਖੇੜ ਬੰਨ੍ਹਣ ਵਿਚ ਸੀ "ਕੀ ਸੁਸ਼ੀਲਾਂ ਮੇਰੀ ਗੱਲ ਨੂੰ ਪ੍ਰਵਾਨ ਕਰੂਗੀ ਮਾਸੀ ਜੀ ਇਸ ਦੀ ਬਾਬਤ ਕੀ ਰਾਇ ਦੇਊਗੀ ? ਸੁਸ਼ੀਲਾਂ ਉਤ੍ਰ ਦੇਊਗੀ ਯਾਂ ਨਹੀਂ ? ਇਤਿਆਦ" ਇਨ੍ਹਾਂ ਖਯਾਲਾਂਦੀ ਚਿੰਤਾ ਵਿਚ ਓਹ ਡੁਬਾ ਹੋਯਾ ਸੀ ॥

ਸੁਸ਼ੀਲਾਂ ਨੇ ਕੁਲਦੀਪ ਸਿਘ ਨੂੰ ਆਇਆ ਹੋਇਆ ਵੇਖ ਚਿਠੀ ਦਾ ਜਬਾਬ ਉਸਦੇ ਹਥ ਫੜਾਇਆ। ਪਤ੍ਰ ਨੂੰ ਲੈਂਦਿਆਂ ਹੀ ਉਸ ਨੇ ਆਪਨੇ ਘਰ ਦਾ ਰਾਹ ਲਿਆ ਤੇ ਇਕ ਇਕਾਂਤ ਜੇਹੀ ਜਗ੍ਹਾ ਦੇਖ ਉਸ ਨੂੰ ਵਾਚਨ ਲਗਾ। ਚਿਠੀ ਵਾਚਨ ਦੇ ਉਪਰੰਤ ਨਿਰਾਸਤਾ ਨਾਲ ਉਸਦੀ ਛਾਤੀ ਪਾਟਨ ਲਗ ਪਈ ਰੰਗ ਮੂੰਹ ਦਾ ਪੀਲਾ ਪੈ ਗਿਆ, ਪ੍ਰੰਤੂ ਥੋੜੀ ਦੇਰੀ ਦੇ ਮਗਰੋਂ ਉਸਨੇ ਪਤ੍ਰ ਜੋ ਹਿਰਦੇ ਨਾਲ ਲਾਇਆ ਅਤੇ ਅਜੇਹਾ ਪ੍ਰਸੰਨ ਹੋਇਆ, ਮਾਨੋਂ ਕੋਈ ਦੁਰਲੱਭ ਚੀਜ਼ ਹਥ ਆ ਗਈ ਹੈ ॥ ਛੇਕੜ ਆਪਨੇ ਘਰ ਪੁਜਾ,

ਅਰ ਫੇਰ ਓਸ ਪਤ੍ਰ ਨੂੰ ਕਈ ਵਾਰ ਵਾਚਿਆ ਉਸ ਵਿਚ ਇਹ ਲਿਖਿਆ ਸੀਃ–

ਭਾਈ ਕੁਲਦੀਪ ਸਿੰਘ ?

ਤੁਹਾਡੀ ਚਿੱਠੀ ਪਾਕੇ ਮੈਂ ਅਤੀ ਪ੍ਰਸਨ ਹੋਈ ਆਪ ਆਦਮੀ ਹੈਂ, ਸਵਾਧੀਨ ਧੀਰਜਵਾਨ ਅਤੇ ਦੁਖਾਂ ਦਾ ਟਾਕਰਾ ਕਰਨ ਵਾਲੇ ਹੈਂ, ਖ਼ਾਸ ਕਰਕੇ ਵਿਦਵਾਨ ਹੈਂ। ਮਗਰ ਆਪਦੀ ਧੀਰਜ ਟੁਟੀ ਹੋਈ ਦੇਖਕੇ ਮਨ ਨੂੰ ਐਨਾ ਦੁਖ ਹੋਇਆ ਕੇ ਏ ਦੁਰਭਾਗਾਂ (ਮੈਂ) ਕਿਸੇ ਭਾਂਤ ਭੀ ਨਹੀਂ ਸੈਹ ਸਕਦੀ ਸੀ। ਭਾਈ ਜੀਓ! ਪ੍ਰਮਾਤਮਾ ਦੀ ਜੇਹੜੀ ਕਰਨੀ ਹੈ, ਓਸ ਦੇ ਲਈ ਮੇਰੇ ਅਰ ਤੇਰੇ ਕੀਤਿਆਂ ਕੁਛ ਨਹੀਂ ਹੋ ਸਕਦਾ। ਜੇ ਮੇਰਾ ਅਤੇ ਤੇਰਾ ਸੰਜੋਗ ਬਧਾਤਾ ਨੇ ਲਿਖਿਆ ਹੁੰਦਾ, ਤਾਂ ਮਾਸੜ (ਤੇਰੇ ਪਿਤਾ) ਜੀ ਦੀ ਬੇਵਕਤ ਮੌਤ ਕਿਉਂ ਹੁੰਦੀ ?

ਮੇਰੇ ਪਿਤਾ ਜੀ ਕਿਉਂ ਸ੍ਵਰਗਬਾਸ ਕਰਦੇ ॥

ਭਾਈ ਹੁਣ ਏਹ ਸਾਰੀਆਂ ਗੱਲਾਂ ਸੁਪਨੇ ਦੇ ਸਮਾਨ ਜਾਨ ਲੈ, ਜਿਸ ਪਤੀ ਨੂੰ ਮੈਂ ਇਕ

ਵਾਰ ਵਿਆਹ ਚੁਕੀ ਹਾਂ, ਓਹੋ ਮੇਰੇ ਸੁਵਾਮੀ ਅਰ ਦੇਵਤਾ ਹਨ। ਮੇਰੀ ਪੂਜਾ ਦੇ ਜੋਗ ਸਿਰਫ ਓਹੋ ਹੀ ਹਨ। ਭਾਵੇਂ ਮੈਂ ਚਿਰ ਨਾਲ ਉਹਨਾਂ ਦੀ ਸੇਵਾ ਨਾ ਕਰ ਸਕੀ, ਤਾਂ ਭੀ ਓਹਨਾ ਦਾ ਸ਼ੁਭ ਖਿਆਲ ਕਰਕੇ ਹਿਰਦੇ ਵਿਚ ਪੂਜਾ ਕਰਕੇ ਓਹਨਾ ਦੇ ਖਿਆਲ ਵਿੱਚ ਹੀ ਬਾਕੀ ਜ਼ਿੰਦਗੀ ਦੇ ਬਚੇ ਦਿਹਾੜੇ ਕਟੂੰਗੀ ॥ ਨਿਰਾਸਰੇ ਮਨ ਨੂੰ ਓਹਨਾ ਦੇ ਨਾਮ ਦਾ ਸਹਾਰਾ ਅਰ ਬਲ ਦੇਊਂਗੀ ॥ ਕੀ ਤੁਸੀਂ ਮੇਰੀ ਏਸ ਪੂਜਾ ਵਿਚ ਵਿਘਨ ਪਾਉਂਨਾ ਅੱਛਾ ਜਾਨੋਗੇ ? ਕਦੀ ਨਹੀਂ ਮੈਨੂੰ ਏਹ ਪੱਕੀ ਨਿਹਚਾ ਹੈ ॥

ਬਾਕੀ ਰਹੀ ਏਹ ਗੱਲ ਕੇ ਮੈਂ ਇਸ ਵਿਵਾਹ ਤੋਂ ਸੁਖੀ ਹੋਈ ਯਾਂ ਨਹੀਂ, ਏਸ ਗੱਲ ਦੇ ਕੈਹਨੇ ਦਾ ਦਿਨ ਅਜ ਨਹੀਂ ਹੈ ਅਤੇ ਖਿਆਲ ਹੈ ਕਿ ਤੁਹਾਨੂੰ ਇਹ ਗਲ ਪੁਛਣੀ ਅੱਛੀ ਨਹੀਂ, ਤੁਸੀਂ ਮੇਰੇ ਸਿੱਖਿਆ ਦੇਣ ਵਾਲੇ ਗੁਰੂ ਹੋ, ਜੋ ਕੁਛ ਤੁਸੀਂ ਮੈਂ ਨਿਭਾਗਣੀ ਨੂੰ ਪੜ੍ਹਾਇਆ ਸੀ ਕੀ ਓਹ ਭੁੱਲ ਗਏ ? ਇਸਤ੍ਰੀ ਦੇ ਵਾਸਤੇ ਪਤੀ ਹੀ

ਦੇਵਤਾ ਹੈ, ਓਹ ਚਾਹੇ ਧਨਾਢ ਹੋਵੇ ਤੇ ਭਾਵੇਂ ਗਰੀਬ, ਸੁੰਦਰ ਹੋਵੇ ਤੇ ਚਾਹੇ ਕਰੂਪ, ਵਿਦਵਾਨ ਹੋ ਯਾਂ ਨਾਦਾਨ ਪਰੰਤੂ ਇਸਤ੍ਰੀ ਦੇ ਵਾਸਤੇ ਓਹ ਪੂਜਾ ਦੇ ਲਾਇਕ ਹੈ। ਮੇਰੇ ਪਤੀ ਬੜੀ ਉਮਰ ਦੇ ਭੀ ਚਾਹੇ ਸਨ ਮਗਰ ਮੇਰੇ ਲਈ ਓਹ ਸਾਖਯਾਤ ਦੇਵਤਾ ਸਨ ਅਤੇ ਹਨ। ਸੱਸ ਨੇ ਮੈਨੂੰ ਠੀਕ ਹੀ ਡੈਣ ਕਿਹਾ ਹੈ ਕਿਉਂਕਿ ਮੈਂ ਨਿਰਭਾਗਣੀ ਵਾਸਤੇ ਹੀ ਓਹਨਾਂ ਦੀ ਬੇਵਕਤੀ ਮੌਤ ਹੋਈ ਅਤੇ ਇਸਦੇ ਲਈ ਤੁਹਾਨੂੰ ਕੋਈ ਚਿੰਤਾ ਨਹੀਂ ਕਰਨੀ ਚਾਹੀਦੀ ॥

ਛੋਤ! ਕਰੇਵਾ ਕਰਨ ਵਾਸਤੇ ਮਾਂ ਨੂੰ ਕੈਹਣਾ ਚਾਹੁੰਦੇ ਹੋ, ਤੁਹਾਡੇ ਕੋਲੋਂ ਪੜ੍ਹੀ ਹੋਈ 'ਸੁਸ਼ੀਲਾ' ਕੀ ਇਤਨੀ ਨਿੱਘਰ ਗਈ ਹੈ? ਕਿ ਓਹ ਦੂਜਾ ਵਿਵਾਹ ਕਰੇ, ਕੀ ਇਹ ਤੁਸੀਂ ਨਿਸਚੇ ਕਰ ਲਿਆ ਹੈ? ਨਹੀਂ ੨ ਭਾਈ ਜੀ! ਇਸ ਸੰਸਾਰੀ ਸੁਖ ਦੇ ਵਾਸਤੇ ਸ੍ਵਰਗ ਬਾਸੀ ਪਤੀ ਦੀ ਉਚ ਕੁਲ ਅਰ ਪਿਤਾ ਦੇ ਬੇਕਲੰਕ ਨਾਮ ਨੂੰ ਬੱਟਾ ਅਤੇ ਉੱਚ ਪਦਵੀ ਦੀ ਪੜ੍ਹਾਈ ਨੂੰ

ਦਾਗੀ ਕਰਨ ਵਾਸਤੇ ਮੈਂ ਕਦਾਚਿਤ ਤਿਆਰ ਨਹੀਂ ਹਾਂ। "ਸੁਸ਼ੀਲਾਂ" ਅਜੇ ਤਾਈਂ ਇਤਨੀ ਪਤਤ ਨਹੀਂ ਹੋਈ ਕਿ ਧਰਮ ਤੋਂ ਅਧਰਮ ਹੋ ਜਾਵੇ॥

ਤੁਸੀਂ ਆਪਣੇ ਹਿਰਦੇ ਦਾ ਭਾਵ ਆਪਣੀ ਪਿਆਰੀ 'ਸੁਸ਼ੀਲਾਂ' ਪਾਸ ਪ੍ਰਗਟ ਕੀਤਾ ਹੈ, ਇਸ ਵਿਚ ਤੁਹਾਨੂੰ ਕੋਈ ਭੀ ਦੋਖੀ ਨਹੀਂ ਕਰ ਸਕਦਾ ਤੇ ਨਾਂ ਹੀ ਮੈਂ ਗੁੱਸਾ ਕਰਦੀ ਹਾਂ, ਤੁਸੀਂ ਮੇਰੇ ਭਾਈ ਹੋ, ਤੇ ਭਰਾ ਨੂੰ ਚਿੱਠੀ ਲਿਖਣ ਵਿਚ ਕੋਈ ਦੋਸ਼ ਨਾਂ ਮੰਨਕੇ ਹੀ ਮੈਂ ਪੱਤ੍ਰ ਲਿਖਦੀ ਹਾਂ ਅਰ ਆਸ਼ਾ ਰਖਦੀ ਹਾਂ ਕਿ ਆਪ ਆਪਣੀ ਪਿਆਰੀ 'ਸੁਸ਼ੀਲਾਂ' ਦੀ ਮਨੋਕਾਮਨਾਂ ਨੂੰ ਅੱਛੀ ਭਾਂਤ ਸਮਝ ਗਏ ਹੋਵੋਗੇ ਅਰ ਕਿਸੇ ਪ੍ਰਕਾਰ ਦਾ ਦੁਖ ਜਾਂ ਰੰਜ ਨਾਂ ਕਰੋਗੇ॥

ਉੱਤਮ ਹੋ! ਜੇ ਤੁਸੀਂ ਹੁਣ ਆਪਣੀ 'ਸੁਸ਼ੀਲਾਂ' ਨਾਲ ਆਪਣੇ ਬਾਲਪੁਣੇ ਦੇ ਪਰਾਰ ਦੀ ਨਿਆਈਂ ਸੱਚਾ ਪ੍ਰੇਮ ਅਰ ਆਦਰ ਕਰਨਾਂ ਚਾਹੋ ਤਾਂ ਐਸਾ ਸਨੇਹ ਕਰੋ ਜਿਸ ਕਰਕੇ ਓਹ

ਸੁਖੀ ਹੋਵੇ ਤੇ ਚਿਰਕਾਲ ਆਨੰਦ ਪੂਰਬਕ ਜੀਏ।

ਵੀਰਨ ! ਮੈਂ ਚਾਹੁੰਦੀ ਹਾਂ ਕਿ ਤੁਸੀ ਐਤਕੀ ਸਿਰਤੋੜ ਕੋਸ਼ਸ਼ ਤੇ ਕਰੜੀ ਮੇਹਨਤ ਕਰਕੇ ਇਮਤਿਹਾਨ ਪਾਸ ਕਰ ਜਾਓ ਅਰ ਫੇਰ ਇਕ ਚੰਗੇ ਤੇ ਕੁਲੀਨ ਘਰਾਨੇ ਦੀ ਸੁੰਦਰੀ ਕੰਨਜਾਂ ਨਾਲ ਵਿਵਾਹ ਕਰਕੇ ਸੰਸਾਰ ਦੇ ਸੁਖਾਂ ਦਾ ਆਨੰਦ ਭੋਗੋ ਤੇ ਆਪ ਦੇ ਪ੍ਰੇਮ ਦੀ ਕੈਦਣ ਭੈਣ 'ਸੁਸ਼ੀਲਾਂ' ਸਦਾ ਹੀ ਸਨੇਹ ਦੀ ਭਾਗਣ ਹੋਵੇਗੀ। ਭਰਾ ਜੀ ! ਕੀ ਤੁਸੀਂ ਮੇਰੀ ਆਸ਼ਾ ਪੂਰੀ ਨਾਂ ਕਰੋਗੇ ?

ਵੀਰ ਕੁਲਦੀਪ ਸਿੰਘ ਜੀ ! ਮੈਂ ਇਸਤ੍ਰੀ ਹਾਂ ਤੁਸੀਂ ਮੇਰੇ ਭਰਾ ਨੇਕ ਮਰਦ ਹੋ, ਜੇ ਮੈਂ ਨਲੈਕ ਭੀ ਹੋਵਾਂ ਤਦ ਭੀ ਤੁਸੀ ਮੇਰੀ ਪਾਲਨਾ ਕਰੋਗੇ ਤੇ ਮੈਂ ਨੇਕ ਹੋਵਾਂ ਤਾਂਤੇ ਮੇਰੀ ਮਦਦ ਤੁਹਾਡੇ ਤੇ ਫਰਜ਼ ਹੈ ॥

ਭਾਈ ! ਮਨ ਵਿਚ ਕੁਝ ਸੋਚ ਵਿਚਾਰ ਨਾਂ ਕਰਨਾਂ, ਗੁੱਸਾ ਨਾਂ ਮਨਾਵੀਂ ਜੇਹਾ ਪ੍ਰੇਮ ਤੁਹਾਡਾ ਹੁਣ ਹੈ, ਓਦਾਂ ਦਾ ਹੀ ਅਗੇ ਲਈ ਭੀ ਬਣਾਈ

ਰੱਖੀਂ, ਮੈਨੂੰ ਕਦੀ ਭੀ ਵਾਂਜੀ ਨਾਂ ਰੱਖੀਂ ।

ਮੈਂ ਹਾਂ—ਆਪ ਦੀ ਪਿਆਰੀ ਭੈਣ

ਸੁਸ਼ੀਲ ਕੌਰ



੬

ਪਲਾਂ ਤੋਂ ਘੜੀਆਂ ਅਰ ਘੜੀਆਂ ਤੋਂ ਪਹਿਰ, ਪਹਿਰਾਂ ਦੇ ਦਿਨ ਅਰ ਦਿਹਾੜਿਆਂ ਤੋਂ ਮਹੀਨੇ, ਮਹੀਨਿਆਂ ਤੋਂ ਸਾਲ ਬਣ ਜਾਂਦੇ ਹਨ, ਅਰ ਗੁਜ਼ਰਦੇ ਗੁਜ਼ਰਦੇ ਕਈ ਸਾਲ ਬੀਤ ਜਾਂਦੇ ਹਨ, ਪਰੰਤੂ ਖੁਸ਼ੀ ਦੇ ਦਿਨ ਤਾਂ ਮਲੂਮ ਭੀ ਨਹੀਂ ਹੁੰਦੇ, ਅਤੇ ਦੁਖਾਂ ਦੇ ਪਲ ਭੀ ਮਹੀਨਿਆਂ ਦੇ ਨਿਆਈ ਬੀਤਦੇ ਹਨ। ਏਹੋ ਹਾਲ "ਸੁਸ਼ੀਲ ਕੌਰਾਂ" ਦਾ ਸੀ, ਉਸਨੂੰ ਇਕ ੨ ਪਲ ਬਰਸਾਂ ਦੇ ਸਮਾਨ ਗੁਜ਼ਰਦਾ ਸੀ, ਮਗਰ ਸਬਰ ਤੇ ਸ਼ਾਂਤੀ ਦੀ ਪੁਤਲੀ 'ਸੁਸ਼ੀਲਾਂ' ਬੜੀ ਗੰਭੀਰਤਾ ਨਾਲ ਦੁਖਾਂ ਦਾ ਟਾਕਰਾ ਕਰਦੀ ਰਹਿੰਦੀ ਸੀ। ਛੇਕੜ ਬੀਤਦੇ ੨ ਪੰਜ ਸਾਲ ਬੀਤ ਗਏ, ਅਤੇ

ਇਸ ਸਮੇਂ ਵਿਚ "ਕੁਲਦੀਪ ਸਿੰਘ" ਨੇ ਭੀ ਬੀ. ਏ. ਪਾਸ ਕਰ ਲਿਆ, ਉਸਦਾ ਮਾਂ ਬਾਪ ਪਹਿਲੇ ਹੀ ਸ੍ਵਰਗਵਾਸ ਹੋ ਚੁਕੇ ਸਨ, ਅਰ ਪਿਤਾ ਦਾ ਜੋ ਕੁਛ ਜੋੜਿਆ ਹੋਇਆ ਸੀ ਓਹ ਉਸਦੀ ਪੜ੍ਹਾਈ ਵਿਚ ਖਰਚ ਹੋ ਗਿਆ, ਅਜੇਹੀ ਦਸ਼ਾ ਵਿਚ ਉਸਨੇ ਕੀ ਕੀਤਾ ਓਹ ਇਹ ਸੀ ਕਿ ਉਸਨੇ ਸਰਕਾਰੀ ਦਫਤਰਾਂ ਵਿਚ ਨੌਕਰੀ ਵਾਸਤੇ ਬਿਨੈ ਪੱਤ੍ਰ ਲਿਖੇ ॥

ਇਸੇ ਸਾਲ ਕੁਲਦੀਪ ਸਿੰਘ ਨੇ ਸਰਦਾਰ ਗੁਰਬਚਨ ਸਿੰਘ ਜੀ ਦੀ ਸਪੁੱਤ੍ਰੀ ਸੂਰਜ ਕੌਰ ਦੇ ਨਾਲ ਵਿਵਾਹ ਕਰ ਲਿਆ, ਨੌਕਰੀ ਭੀ ਮਿਲ ਗਈ। ਹੁਣ ਕੁਲਦੀਪ ਸਿੰਘ ਜੀ ਬੜੇ ਸੁਖੀ ਤੇ ਪ੍ਰਸੰਨ ਰੈਂਹਦੇ ਹਨ। ਸਰਕਾਰੀ ਨੌਕਰ ਹੋਣ ਕਰਕੇ ਲੋਕ ਭੀ ਇੱਜ਼ਤ ਦੀ ਨਿਗਾਹ ਨਾਲ ਦੇਖਦੇ ਹਨ, ਹਰ ਪਾਸੇ ਤੋਂ' ਸਰਦਾਰ ਜੀ, ਸਰਦਾਰ ਜੀ' ਦੀ ਆਵਾਜ਼ ਆਉਂਦੀ ਹੈ' ਹਰੇਕ ਕਾਰ ਵਿਹਾਰ ਵਿਚ ਬਾਬੂ ਜੀ ਨੂੰ ਸੱਦਿਆ ਜਾਂਦਾ ਹੈ। ਮੁਕਦੀ ਗਲ ਇਹ ਕਿ

ਅਜ ਸਰਦਾਰ ਜੀ ਬੜੇ ਹੀ ਸੁਖੀ ਹਨ, ਪਰੰਤੂ 'ਸੁਸ਼ੀਲਾਂ' ਦੇ ਦੁਖ ਨੂੰ ਓਹਨਾਂ ਨੇ ਅਜੇ ਤਾਈਂ ਭੀ ਨਹੀਂ ਭੁਲਾਇਆ ॥

ਕੁਲਦੀਪ ਸਿੰਘ ਦੀ ਧਰਮ ਪਤਨੀ ਨੇ ਆਪਣੇ ਪਤੀ ਦੇ ਪਿਆਰ ਅਰ ਸਨੇਹ ਦੇ ਬਦਲੇ, ਪ੍ਰਮੇਸ਼੍ਰ ਦੀ ਕਿਰਪਾ ਨਾਲ ਸਰਬਕਲਾ ਸੰਪੂਰਨ ਪੁੱਤ੍ਰ ਪ੍ਰਾਪਤ ਕੀਤਾ, ਇਸ ਕਰਕੇ ਬਾਬੂ ਜੀ ਛੁੱਟੀ ਲੈਕੇ ਬੱਚੇ ਦੀ ਛਟੀ ਕਰਨ ਵਾਸਤੇ ਆਪਣੇ ਨੱਗਰ ਵਿਚ ਆਏ ॥

ਛਟੀ ਵਾਲੇ ਦਿਨ ਭਾਈਚਾਰੇ ਦੇ ਆਦਮੀ ਆਏ, ਅਰ ਬੜੀ ਵੱਜ ਗੱਜ ਨਾਲ ਉਸ ਦਿਨ ਖੁਸ਼ੀਆਂ ਕੀਤੀਆਂ, ਅੰਗ ਸਾਕ ਭੀ ਆਏ ਹੋਏ ਸੀ। ਇਸ ਲਈ 'ਸੁਸ਼ੀਲਾਂ' ਭੀ ਦੋ ਦਿਨ ਪਹਿਲਾਂ ਹੀ ਆਕੇ ਕੰਮ ਕਾਜ ਕਰਦੀ ਰਹੀ। ਕੰਮ ਤੋਂ ਵੇਹਲੀ ਹੋਕੇ ਓਹ ਬੱਚੇ ਨੂੰ ਦੁਧ ਪਿਲਾਉਂਦੀ, ਕਪੜੇ ਬਦਲੌਂਦੀ, ਨੁਲ੍ਹੌਂਦੀ ਧੁਲੌਂਦੀ ਤੇ ਹਰ ਤਰਾਂ ਉਸਦੇ ਚਾਉ ਕਰਦੀ ਤੇ ਕਈ ਵਾਰ ਤਾਂ ਸਾਰਾ ੨ ਦਿਨ ਮੁੰਡੇ ਨੂੰ

ਪਿਆਰ ਕਰਨ ਅਰ ਖਿਲਾਉਣ ਵਿਚ ਹੀ ਬਿਤਾ ਦੇਂਦੀ, ਮੁਕਦੀ ਗਲ ਇਹ ਕਿ ਓਹ ਉਸਦੇ ਨਾਲ ਹੀ ਮਗਨ ਰਹਿੰਦੀ ॥

ਸੂਰਜ ਕੌਰ ਸੁਸ਼ੀਲਾਂ ਦਾ ਪਿਆਰ ਵੇਖਕੇ ਇਹ ਕੈਹ ਦਿਆ ਕਰਦੀ ਕਿ ਭੈਣ ਜੀ ! ਤੁਸੀਂ ਕਾਕੇ ਨੂੰ ਆਪਣੇ ਨਾਲ ਹੀ ਲੈ ਜਾਣਾ ਅਤੇ ਪਾਸ ਹੀ ਰਖਣਾ, ਨਹੀਂ ਤਾਂ ਤੁਹਾਡੇ ਬਿਨਾਂ ਇਸਦਾ ਮੇਰੇ ਘਰ ਐਤਨਾ ਆਦਰ ਨਹੀਂ ਹੋਵੇਗਾ ਅਤੇ ਲੋਕੀ ਹਾਸੀ ਕਰਨਗੇ। ਪਿਆਰੀ ਭੈਣ ! ਓਹ ਤੁਹਾਡੀਆਂ ਗਲਾਂ ਰਾਤ ਦਿਨ ਕੀਤਾ ਕਰਦੇ ਹਨ, ਮੈਂ ਓਹਨਾਂ ਦੀ ਸੇਵਾ ਵਿਚ ਬੇਨਤੀ ਕੀਤੀ ਸੀ ਭਈ ਆਪ ਦੀ ਭੈਣ ਜੀ ਨੂੰ ਆਪ ਦੇ ਦੇਸ਼ ਵਿਚ ਵੇਖਾਂਗੀ । ਮੇਰੀ ਅੱਛੀ ਅਤੇ ਸ਼ੁਭ ਅਚਾਰਣ ਭੈਣ ਜੀ ! ਹੁਣ ਸੱਚ ਮੁਚ ਹੀ ਤੁਹਾਡੇ ਦਰਸ਼ਨ ਕਰਕੇ ਅਰ ਦੋ ਇਕ ਦਿਨ ਦੀ ਸੰਗਤ ਕਰਕੇ ਐਤਨੀ ਪ੍ਰਸੰਨ ਹਾਂ ਕਿ ਆਪ ਤੋਂ ਜੁਦਾ ਹੋਣ ਨੂੰ ਦਿਲ ਨਹੀਂ ਕਰਦਾ। ਸੂਰਜ ਕੌਰ ਦਾ ਪਿਆਰ ਅਰ ਸਨੇਹ ਕੋਈ

ਸਾਧਾਰਣ ਤੇ ਵਿਖਾਵੇ ਮਾਤਰ ਨਹੀਂ ਸੀ, ਇਸ ਕਰਕੇ ਉਸਨੇ ਸੁਸ਼ੀਲ ਕੌਰਾਂ ਦੇ ਮਨ ਉੱਤੇ ਪੂਰਾ ਪੂਰਾ ਅਧਿਕਾਰ ਕਰ ਲਿਆ ॥

ਜਿਸ ਤਰਾਂ ਪੱਥਰ ਉਪਰ ਪਾਣੀ ਭਾਵੇਂ ਕਿੰਨਾ ਹੀ ਕਿਉਂ ਨਾਂ ਪਵੇ, ਭਾਵੇਂ ਪੱਥਰ ਖੂਹ ਦੇ ਥੱਲੇ ਡੁੱਬਿਆ ਹੀ ਕਿਉਂ ਨਾਂ ਰਹੇ, ਪਰੰਤੂ ਉਸਦੇ ਅੰਦਰੋਂ ਅੱਗ ਦਾ ਜੁੱਸਾ ਕਦੰਤ ਨਹੀਂ ਦੂਰ ਹੋ ਸਕਦਾ ਤੇ ਥੋੜੀ ਜੇਹੀ ਲੋਹੇ ਦੀ ਸੱਟ ਨਾਲ ਜ਼ਰੂਰ ਹੀ ਚੰਗਿਆੜੀ ਨਿਕਲ ਆਉਂਦੀ ਹੈ, ਇਸੇ ਤਰਾਂ ਪ੍ਰੇਮੀ ਦਾ ਨਾਉਂ ਸੁਣਦੇਸਾਰ ਹੀ ਪਿਆਰ ਅਤੇ ਪ੍ਰੇਮ ਦਾ ਰੋਗੀ ਤੜਫ ਉਠਦਾ ਹੈ

ਇਕ ਦਿਹਾੜੇ ਸੂਰਜ ਕੌਰ ਆਪਣੇ ਪਤੀ ਦੀ ਬਾਬਤ ਕਹਿਣ ਲਗੀ ਕਿ ਓਹ ਤੁਹਾਡੀ ਬੜੀ ਵਡਿਆਈ ਕਰਦੇ ਹਨ। ਇਸ ਗਲ ਨੂੰ ਸੁਣਕੇ "ਸੁਸ਼ੀਲਾਂ" ਦੇ ਮਨ ਰੂਪੀ ਸਮੁੰਦਰ ਵਿਚ ਅਨੇਕ ਪ੍ਰਕਾਰ ਦੇ ਖਿਆਲਾਂ ਦੀਆਂ ਲੈਹਰਾਂ ਦੌੜ ਗਈਆਂ ਤੇ ਪਿਛਲੀਆਂ ਬੀਤੀਆਂ ਹੋਈਆਂ ਸਭ (ਘਟਨਾਵਾਂ) ਤੁਰਤ ਹੀ ਇਕ ੨

ਕਰਕੇ ਯਾਦ ਆ ਗਈਆਂ, ਪਰੰਤੂ ਹੀਆਂ ਕਰੜਾ ਕਰਕੇ ਬੋਲੀ:-"ਬਹੂ ਸੂਰਜ ਕੌਰ ਜੀ" ਆਪ ਦੇ ਪਤੀ ਜੀ ਦਾ ਸੁਭਾਓ ਬਹੁਤ ਹੀ ਨੇਕ ਹੈ ਅਰ ਸ਼ੁਭ ਆਚਰਨ ਦੇ ਆਦਮੀ ਹਨ, ਇਸ ਕਰਕੇ ਓਹਨਾਂ ਦੀ ਨਜ਼ਰ ਵਿਚ ਸਾਰੀ ਦੁਨੀਆਂ ਦੇ ਆਦਮੀ ਹੀ ਨੇਕ ਤੇ ਭਲੇ ਹਨ" ਕਿਉਂਕਿ ਆਖਿਆ ਭੀ ਹੈ:-

ਮਾਰਨਾ ਹਮੇਸ਼ ਡੰਗ ਕੰਮ ਜਿਵੇਂ ਸੱਪਦਾ ਹੈ,
ਸੂਰਮੇਂ ਦਾ ਕੰਮ ਤਿਵੇਂ ਲੜਨਾ ਮੈਦਾਨ ਵਿਚ।
ਹਨੇਰੇ ਦਾ ਸੁਭਾਉ ਆਇ ਪਸਰਨਾ ਅਕਾਸ਼ ਉਤੇ,
ਹਟਾਵਣੇ ਦਾ ਬਲ ਤਿਵੇਂ ਨੂਰੀ ਭਗਵਾਨ ਵਿਚ।
ਚੁਗਲਾਂ ਦਾ ਕੰਮ ਜਿਵੇਂ ਦੂਤੀਆਂ ਲਗਾਵਣਾਹੈ,
ਕਾਗ ਦਾ ਸੁਭਾਓ ਗੰਦਾ ਫੋਲਨਾ ਜਹਾਨ ਵਿਚ।
ਦਾਤੇ ਦਾ ਕੰਮ "ਸੰਧੂ" ਕਰਨੀ ਖੈਰਤ ਸਦਾ,
ਭਲਯਾਂ ਦੀ ਨੀਤ ਨੇਕੀ ਕਰਨੀ ਜਹਾਨ ਵਿਚ॥

ਇਹ ਤਾਂ ਸਭ ਕੁਛ ਹੋਇਆ ਜੇ ਕਦੀ ਤੁਸੀਂ ਭੱਯਾ ਹੋਰਾਂ ਤੋਂ ਪੁਛ ਲਓ ਤਾਂ ਮੈਂ ਬੱਚੇ ਨੂੰ ਸਾਬ ਹੀ ਲੈ ਜਾਵਾਂ, ਮਗਰ ਆਸ਼ਾ ਨਹੀਂ ਜੋ

ਓਹ ਬੱਚੇ ਨੂੰ ਮੇਰੇ ਨਾਲ ਲੈਜਾਣ ਦੀ ਆਗਜ਼ਾ ਦੇ ਦੇਵਣ, ਕਿਉਂਕਿ ਤੁਸੀਂ ਇਕ ਦਿਨ ਆਖਦਾ ਸੀ ਕਿ ਓਹ ਬਚੇ ਨੂੰ ਇਕ ਘੜੀ ਭੀ ਅਕਲਾ ਨਹੀਂ ਛਡਦੇ, ਤਾਂ ਫੇਰ ਓਹ ਕਿਸ ਤਰਾਂ ਬਿਨਾਂ ਕਾਕੇ ਦੇ ਰਹਿ ਸਕਣਗੇ॥

ਸੂਰਜ ਕੌਰ—ਮੈਂ ਅੱਜ ਆਗਜ਼ਾ ਲੈ ਲਵਾਂਗੀ॥

ਸੁਸ਼ੀਲ ਕੌਰ—ਖੈਰ ਜਾਣ ਦਿਓ, ਜਦ ਤਕ ਤੁਸੀਂ ਲੋਕ ਐਥੇ ਹੋ, ਮੈਂ ਕਦੀ ਕਦੀ ਆਇਆ ਕਰਾਂਗੀ ਅਤੇ ਬੱਚੇ ਨੂੰ ਪਿਆਰ ਕਰ ਜਾਇਆ ਕਰਾਂਗੀ। ਅੱਜ ਮੈਂ ਪੇਟ ਦੀ ਗੜ ਬੜ ਕਰਕੇ ਕੁਛ ਖਾਧਾ ਪੀਤਾ ਨਹੀਂ, ਇਸ ਕਰਕੇ ਜੇ ਕਦੀ ਭੁੱਖ ਦੀ ਬਿਹਬਲਤਾਈ ਵਿਚ ਕੁਛ ਅਯੋਗ ਭੀ ਕਹਿ ਗਈ ਹੋਵਾਂ ਤਾਂ ਕਿਰਪਾ ਕਰਕੇ ਆਪਨੇ ਮੇਰੇ ਉਤੇ ਨਰਾਜ਼ ਨਹੀਂ ਹੋਣਾ॥

ਸੂਰਜ ਕੌਰ—ਨਹੀਂ ਨਹੀਂ ਆਪ ਨੇ ਤਾਂ ਬੜੀਆਂ ਹੀ ਪ੍ਰੇਮ ਪੂਰਬਕ ਬਾਤਾਂ ਕੀਤੀਆਂ ਹੈਨ, ਤੇ ਮੈਂ ਉਨ੍ਹਾਂਨੂੰ ਸੁਣਕਰ ਕ੍ਰਿਤਾਰਥ ਕੀਤਾਹੈ, ਇਹ ਕਹਿਕੇ ਵਿਚਾਰਨ ਲਗ ਗਈ ਕਿ

ਪਤੀਜੀ ਦਾ ਕਹਿਣਾ ਬਿਲਕੁਲ ਸੱਚਾ ਹੈ। ਇਹ ਤਾਂ ਕੋਈ ਸੱਚ ਮੁੱਚ ਹੀ ਦੇਵੀ ਹੈ, ਇਸਦੇ ਵਿਚ ਦ੍ਵੈਤ ਤਾਂ ਨਾਮ ਨੂੰ ਭੀ ਨਹੀਂ, ਜਦ ਐਸਾ ਹੁੰਦਾ ਤਾਂ ਦੂਜੇ ਦੇ ਬੱਚੇ ਨੂੰ ਐਡੀ ਛੱਬਦੇ ਏਨਾ ਪਜਾਰ ਨਾਂ ਕਰਦੀ। ਇਹ ਬਾਤ ਸੋਚਕੇ ਉਸਦਾ ਮਨ ਸੁਸ਼ੀਲ ਕੌਰਾਂ ਦੀ ਭਗਤੀ ਨਾਲ ਭਰ ਆਇਆ ਅਤੇ ਉਸਨੂੰ ਬੜੇ ਪ੍ਰੇਮ ਦੀ ਨਜ਼ਰ ਨਾਲ ਤੱਕਣ ਲਗ ਪਈ॥

—o—

੭.

ਕੁਲਦੀਪ ਸਿੰਘ ਜਦ ਕਦੀ ਕੰਮ ਕਾਜ ਲਈ ਘਰ ਆਉਂਦਾ ਤਾਂ ਬੱਚੇ ਨੂੰ "ਸੁਸ਼ੀਲਾਂ" ਦੀ ਗੋਦੀ ਵਿਚ ਵੇਖਕੇ ਪ੍ਰਸੰਨ ਹੁੰਦਾ, ਤੇ ਜਦ ਕਦੀ ਉਸਨੂੰ ਬੱਚੇ ਨੂੰ ਚੁਮਦਿਆਂ ਹੀ ਵੇਖ ਲੈਂਦਾ ਤਾਂਤੇ ਓਹ ਬੇਬਸ ਹੋਕੇ ਆਕਾਸ਼ ਵਲ ਝਾਤੀ ਮਾਰਦਾ ਤੇ ਨਿੰਮੋਝੂਣਾ ਜੇਹਾ ਹੋ ਜਾਂਦਾ। ॥ ਇਕ ਦਿਨ ਏਹੋ ਹਾਲਤ ਵੇਖਕੇ ਨਾਂ ਮਲੂਮ

ਕਿਸ ਭਾਵ ਨਾਲ ਉਸਨੇ ਸੁਸ਼ੀਲ ਕੌਰਾਂ ਨੂੰ ਆਖਿਆ:—

"ਘਰ ਵਿਚ ਹੋਰ ਨੌਕਰ ਚਾਕਰ ਬਥੇਰੇ ਹਨ, ਜੇਹੜੇ ਕਿ ਬੱਚੇ ਨੂੰ ਐਧਰ ਉਧਰ ਖਿਲਾ ਫਿਰਾ ਸਕਦੇ ਹਨ, ਤੁਸੀਂ ਆਪ ਕਿਉਂ ਇਤਨੀ ਖੇਚਲ ਕਰਦੇ ਹੋ? ਕਿਸੇ ਹੋਰ ਨੂੰ ਦੇ ਦਿਓ" ਪਰ ਇਹ ਗਲਸੁਣਕੇ ਸੁਸ਼ੀਲ ਕੌਰਾਂ ਉਦਾਸ:ਚਿੱਤ ਆਪਣੇ ਪ੍ਰਸ਼ਾਂਤ ਨੇਤ੍ਰਾਂ ਨੂੰ ਚਕਕੇ ਕੁਲਦੀਪ ਸਿੰਘ ਦੀ ਤ੍ਰਫ ਝਾਤੀ ਮਾਰ ਲੈਂਦੀ ਤੇ ਫੇਰ ਪਲਕਬਹੀਨ, ਸ਼ਰਮਾਲੂ ਅਤੇ ਸਜੱਲ ਨੇਤ੍ਰਾਂ ਨੂੰ ਨੀਵਾਂ ਕਰਕੇ ਆਪਣੇ ਜੀਵਨ ਚਰਿੱਤ੍ਰ ਦੇ ਪਿਛਲੇ ਸਾਕੇ ਆਪਣੇ ਦਿਲ ਦੇ ਸਿਨਮਾਂ ਵਿਚ ਦੇਖਣ ਲਗ ਜਾਂਦੀ॥

—o—

੮.

ਧਨ ਮਾਲ ਜੋਬਨ, ਰੂਪ ਰੰਗ,
ਅਰ ਸੁਖ ਸਾਰੇ ਜੱਗ ਦੇ ॥

ਬਿਨ ਯਾਰ ਸੋਹਣੇ ਛੈਲ ਬਾਂਕੇ,
ਹੈਨ ਕੌੜੇ ਲੱਗ ਦੇ ॥

ਨੌਕਰ ਚਾਕਰ, ਮਹਿਲ ਮਾੜੀਆਂ, ਇੱਜ਼ਤ ਆਬਰੂ, ਧਨ ਮਾਲ ਸਭੀ ਕੁਝ ਹੈ। ਵਾਹਿਗੁਰੂ ਸਿਰਜਨਹਾਰ ਦੀ ਕਿਰਪਾ ਨਾਲ ਘਰ ਵਿਚ ਸੁੰਦਰ ਤੇ ਕੁਲੀਨ ਇਸਤ੍ਰੀ ਅਰ ਇਕ ਸੋਹਣਾ ਬਾਲ ਭੀ ਮੌਜੂਦ ਹੈ। ਲੈਣ ਦੇਣ ਦਾ ਕੋਈ ਫਿਕਰ ਨਹੀਂ, ਆਮ ਲੋਕਾਂ ਵਿਚ ਸਰਦਾਰ ਸਾਹਿਬ ਸਰਦਾਰ ਸਾਹਿਬ ਪਈ ਹੁੰਦੀ ਹੈ, ਮਗਰ ਸਾਡੇ ਸਰਦਾਰ ਕੁਲਦੀਪ ਸਿੰਘ ਜੀ ਖਬਰ ਨਹੀਂ ਕਿਉਂ ਉਦਾਸ ਰਹਿੰਦੇ ਹਨ, ਮਾਨੋ ਕਿਸੇ ਗੂੜ੍ਹ ਸੋਚ ਵਿਚ ਅੱਠੋ ਪੈਹਰ ਹੀ ਮਸਤ ਤੇ ਗਲਤਾਨ ਹਨ॥

ਦੇਖਣਾ ਦੀਵਾਨਖਾਨੇ ਵਿਚ ਖੜੀ ਸੁਸ਼ੀਲ-ਕੌਰਾਂ ਬਾਲਕ ਨੂੰ ਕੰਧ ਨਾਲ ਲਟਕਦੀ ਕੁਲਦੀਪ ਸਿੰਘ ਦੀ ਮੂਰਤ ਦਿਖਾ ਰਹੀ ਸੀ ਕਿ ਉਧਰੋਂ ਕੁਲਦੀਪ ਸਿੰਘ ਜੀ ਆ ਗਏ ਤੇ ਓਹਨਾਂ ਨੂੰ ਨਹੀਂ ਮਲੂਮ ਕਿ ਸੁਸ਼ੀਲਾਂ ਕਿਸ

ਤਰਾਂ ਦੀ ਹੋ ਗਈ ਪਰੰਤੂ ਜਦ ਕੁਲਦੀਪ ਸਿੰਘ ਨੇ ਉਸਦੀਆਂ ਅੱਖੀਆਂ ਵਲ ਦੇਖਿਆ ਤਾਂ ਅੱਥਰੂਆਂ ਨਾਲ ਪੂਰਨ ਪਾਇਆ ਜਿਸਤੋਂ ਉਸਦਾ ਮਨ ਪਸੀਜ ਆਇਆ ਅਤੇ ਪੁੱਛਿਆ "ਕਿਉਂ ਸੁਸ਼ੀਲਕੌਰਾਂ ਇਹ ਕੀ ਗਲ ਹੈ ?" "ਕੁਛ ਨਹੀਂ ਇਹ ਬੱਚਾ ਰੋਣ ਲਗ ਗਿਆ ਸੀ ਇਸ ਲਈ ਇਸਨੂੰ ਪਰਚਾਉਣ ਵਾਸਤੇ ਏਥੇ ਲੈ ਆਈ ਸਾਂ ਅਰ ਆਪ ਦੀ ਤਸਵੀਰ ਭੀ ਇਸਨੂੰ ਦਿਖਾਈ ਸੀ।" ਇਹ ਕਹਿਕੇ ਬਿਨਾਂ ਜਵਾਬ ਸੁਣੇ ਹੀ ਓਥੋਂ ਚਲੀ ਗਈ। ਸਾਡੇ ਕੁਲਦੀਪ ਸਿੰਘ ਜੀ ਨੇ ਦੁਖੀ ਭੈਣ ਦੇ ਦੁਖ ਨੂੰ ਜਾਣ ਲਿਆ ਤੇ ਆਖਿਆ:–

ਧਨ ਮਾਲ ਜੋਬਨ ਰੂਪ ਰੰਗ,
ਅਰ ਸੁਖ ਸਾਰੇ ਜਗ ਦੇ।
ਬਿਨ ਯਾਰ ਸੋਹਨੇ ਛੈਲ ਬਾਂਕੇ,
ਹੈਨ ਕੌੜੇ ਲੱਗ ਦੇ ॥



੯.

ਬੰਨ੍ਹ ਬੋਰੀਆ ਬਿਸਤ੍ਰਾ ਸਭ ਲੈਂਦੇ,
ਜਦੋਂ ਆਂਵਦਾ ਸਖਤ ਸਿਪਾਹੀ ਐ ਜੀ।
ਅੰਗ ਸਾਕ ਨਾਂ ਪੁਛਦਾ ਵਾਤ ਕੋਈ,
ਜਦੋਂ ਹੋਂਵਦੀ ਤੁਰੋ ਤੁਰਾਈ ਐ ਜੀ।
ਘੜਨਹਾਰਿਆਂ ਤਾਂ ਏਹਨੂੰ ਛੱਡਿਆ ਸੀ,
ਨਹੀਂ *ਏਸ ਭੀ ਤੋੜ ਨਿਭਾਈ ਐ ਜੀ।
ਬੁੱਤ ਸੌਂ ਗਿਆ "ਸੰਧੂ" ਹਮੇਸ਼ ਲਈ,
ਰੂਹ ਬੰਨ੍ਹ ਜਮਾਂ ਅਗੋ ਲਾਈ ਐ ਜੀ॥

ਇਸ ਗਲ ਦੇ ਦੂਸਰੇ ਦਿਨ ਹੀ ਸੁਸ਼ੀਲ-ਕੌਰਾਂ ਆਪਣੇ ਘਰ ਨੂੰ ਤੁਰ ਪਈ ਬਬੇਰਾ ਦੰਪਤੀ ਨੇ ਜ਼ੋਰ ਲਾਇਆ ਪਰ ਓਹ ਨਾਂ ਰੁਕੀ ਤੇ ਨਾਂ ਰੁਕੀ, ਛੇਕੜ ਬਾਬੂ ਹੋਰਾਂ ਉਸਦੇ ਨਾਲ ਇਕ ਨੌਕਰ ਤੋਰ ਦਿੱਤਾ ਤੇ ਇਹ ਦੋਵੇਂ ਜਣੇ ਆਪ ਪੰਧ ਦਬਾਦਬ ਨਬੇੜਨ ਲਗ ਗਏ॥

---

*ਰੂਹ॥

ਭਾਵੇਂ ਰਾਜ ਅਮਨ ਦਾ ਹੀ ਸੀ ਤੇ ਹਰ ਥਾਂ ਲੋਕੀ ਆਪਣੇ ਆਪਣੇ ਦਿਨ ਬਿਤਾ ਰਹੇ ਸੀ ਪਰ ਫੇਰ ਭੀ ਡਾਕੂ ਬਹੁਤਾਤ ਨਾਲ ਸਨ, ਵਿਚ ਵਿਚ ਤਾਂ ਬੜੇ ਹੀ ਕਮੀਨੇ ਤੇ ਪਾਜ਼ੀ ਆਦਮੀ ਭੈੜੀ ਕਰਤੂਤ ਦੇ ਮਾਲਕ ਹੁੰਦੇ ਹਨ ॥

ਸਾਡੇ ਪਾਂਧੀਆਂ ਨੇ ੧੫, ੧੬ ਕੋਹ ਦਾ ਪੈਂਡਾ ਜਾਣਾ ਸੀ ਭਾਵੇਂ ਸੁਸ਼ੀਲ ਕੋਰਾਂ ਘੋੜੀ ਤੇ ਸਵਾਰ ਸੀ ਪਰ ਤਾਂ ਭੀ ਉਸਦਾ ਸਾਥੀ ਤਾਂ ਪੈਦਲ ਹੀ ਸੀ ਜਿਸ ਕਰਕੇ ਓਹ ਜਲਦੀ ੨ ਨਹੀਂ ਸੀ ਤੁਰ ਸਕਦੀ। ਅਜੇ ਥੋੜੀ ਹੀ ਦੂਰ ਗਏ ਹੋਣਗੇ ਜਦੋਂ ਦਿਨ ਦਿਹਾੜੇ ਦੋ ਆਦਮੀ-ਆਂ ਨੇ ਆਣ ਘੇਰਿਆ, ਲਗੇ ਹਥੋ ਪਾਈ ਕਰਨ ਭਾਵੇਂ ਓਹ ਮਰਦ ਸਨ ਪਰ ਸਾਡੀ ਬੀਰਤਾ ਦੀ ਪੁਤਲੀ ਸੁਸ਼ੀਲਕੋਰਾਂ ਭੀ ਘਟ ਨਹੀਂ ਸੀ, ਉਸਦੇ ਗਾਤਰੇ ਪੂਰੀ ਸ੍ਰੀ ਸਾਹਿਬ ਸਜੀ ਹੋਈ ਸੀ। ਮਿਆਨੋਂ ਧੂਹ ਦੁਰਗਾ ਦਾ ਰੂਪ ਧਾਰਨ ਕਰ ਬੈਠੀ ਤੇ ਬੋਲੀ:—

ਮੇਰੇ ਬੀਰਨੋਂ ਰੱਬ ਦਾ ਖੌਫ ਕਰੋ,

ਆ ਜਾਓ ਬਾਜ਼ ਇਹ ਹੈਨਗੇ ਕੰਮ ਖੋਟੇ।
ਨਹੀਂ ਕਿਸੇ ਭੀ ਸ਼ਰ੍ਹਾ ਦੇ ਵਿਚ ਜਾਇਜ਼,
ਖੋਹਣਾ ਮਾਲ ਪਰਾਇਆ ਮਾਰ ਸੋਟੇ।
ਖਾਤਰ ਪੇਟ ਹਰਾਮੀ ਤੇ ਜ਼ਰ ਜ਼ੇਵਰ,
ਲਾਨ੍ਹਤ, ਮਾਰਨਾਂ ਬੰਦੇ ਨੂੰ ਕਰ ਟੋਟੇ।
ਕਰੋ ਖੌਫ ਖੁਦਾਇ ਦਾ ਰਾਹ ਛਡੋ,
ਪੈਸੇ ਅਸਾਂ ਦੇ ਪਾਸ ਨਹੀਂ ਕੁਝ ਮੋਟੇ॥

ਜਦ ਇਹ ਬਾਤਾਂ ਡਾਕੂਆਂ ਨੇ ਸੁਣੀਆ ਤਦ ਬੜੇ ਜ਼ੋਰ ਨਾਲ ਬੋਲ ਕਰ ਕਿਹਾ ਕਿ ਅਸੀਂ ਏਹੋ ਜੇਹੀਆਂ ਗਲਾਂ ਨੂੰ ਸੁਣਕੇ ਨਹੀਂ ਰੀਝਣ ਵਾਲੇ ਜੇ ਭਲਾ ਚਾਹੁੰਨੀ ਹੈਂ ਤਾਂ ਜੋ ਕੁਝ ਤੇਰੇ ਪਾਸ ਹੈ ਏਥੇ ਰਖ ਦੇਹ॥

॥ ਸੁਸ਼ੀਲ ਕੌਰ:—ਅਛਾ ਜੋ ਕੁਛ ਹੈ ਤੁਹਾਨੂੰ ਮੈਂ ਦੇ ਦੇਵਾ, ਕਿਉਂ? ਮੈਂ ਕੋਈ ਵੰਗਾਂ ਤਾਂ ਨਹੀਂ ਪਹਿਨੀਆਂ ਹੋਈਆਂ। ਯਾਦ ਰਖੋ ਏਹਨਾਂ ਗਲਾਂ ਨਾਲ ਤੁਸੀਂ ਆਪਣੇ ਮਨੋਰਥ ਵਿਚ ਸੁਫਲਤਾਈ ਨਹੀਂ ਪ੍ਰਾਪਤ ਕਰ ਸਕਦੇ॥

ਡਾਕੂ:—ਜੋ ਮੈਂ ਕਿਹਾ ਸੋ ਬਿਲਕੁਲ

ਸਹੀ ਹੈ। ਅਸੀਂ ਤਾਂ ਅਕੱਲੇ ਦੁਕੱਲੇ ਆਦਮੀ ਨੂੰ ਲੁੱਟ ਲੈਂਦੇ ਹਾਂ, ਪਰੰਤੂ ਯਾਦ ਰਖੋ ਅਸੀਂ ਆਪਨੂੰ ਕਿਸੇ ਪ੍ਰਕਾਰ ਭੀ ਬਗੈਰ ਮਾਲਮਤਾ ਲੀਤੇਦੇ ਜਾਨ ਨਹੀਂ ਦੇਵਾਂਗੇ, ਸੋ ਹੁਣ ਜੋ ਕੁਝ ਮਾਲਮਤਾ ਤੁਹਾਡੇ ਕੋਲ ਹੈ ਸਭ ਨਿਕਾਲ ਸਾਡੇ ਹਵਾਲੇ ਕਰੋ ਨਹੀਂ ਤਾਂ ਬੱਸ.....।

ਸੁਸ਼ੀਲਕੌਰ:—"ਨਹੀਂ ਤਾਂ ਬੱਸ" ਦਾ ਕੀ ਭਾਵ, ਅਸੀਂ ਤਾਂ ਅਗੇ ਹੀ ਬੱਸ ਲਈ ਤਿਆਰ ਬਰ ਤਿਆਰ ਹਾਂ ॥

ਦੁਖੀਆਂ ਦਾ ਕੀ ਮਾਰਨ ਹੁੰਦਾ,
ਦੁਖੀਆਂ ਤਾਈਂ ਦੁਖਾਈਏ ਨਾਂ।
ਜੋ ਹੋਣ ਰੱਬ ਸਤਾਏ "ਸੰਧੂ",
ਓਹਨਾਂ ਹੋਰ ਸਤਾਈਏ ਨਾਂ ॥

ਡਾਕੂ:—'ਬੱਸ ਕਰੋ ਤੇ ਸੰਭਲ ਜਾਓ!' ਏਹ ਕਹਿਕੇ ਜ਼ੋਰ ਨਾਲ ਲਾਠੀ ਦਾ ਭਰਪੂਰ ਵਾਰ ਕਰ ਦਿੱਤਾ, ਜਿਸਨੂੰ ਉਸਨੇ ਬੜੀ ਚਲਾਕੀ ਨਾਲ ਬਚਾਇਆ ਤੇ ਤਕੜੀ ਹੋਕੇ ਡਟਕੇ ਮੁਕਾਬਲਾ ਕਰਨ ਲਗੀ ॥

ਕੁਝ ਚਿਰ ਇਧਰੋਂ ਉਧਰੀ ਵਾਰ ਹੁੰਦੇ ਰਹੇ ਤੇ ਘੋੜੇ ਉਤੇ ਸਵਾਰ ਹੋਣ ਕਰਕੇ ਓਹ ਬਚਦੀ ਭੀ ਰਹੀ, ਛੇਕੜ ਉਸਨੂੰ ਰੋਹ ਚੜ੍ਹ ਆਇਆ ਤੇ ਇਕ ਵਾਰ ਅਜੇਹਾ ਸ੍ਰੀ ਸਾਹਿਬ ਦਾ ਕੀਤਾ ਕਿ ਜਿਸਤੇ ਇਕ ਡਾਕੂ ਤਾਂ ਹਮੇਸ਼ਾਂ ਲਈ ਜ਼ਮੀਨ ਤੇ ਸੌਂ ਗਿਆ ਤੇ ਦੂਜੇ ਸਾਥੀ ਨੇ ਆਪਣੇ ਨੇਜ਼ੇ ਨਾਲ ਉਸਨੂੰ ਭੀ ਜ਼ਖਮੀ ਕਰਕੇ ਘੋੜੇ ਤੋਂ ਥੱਲੇ ਸੁੱਟ ਲਿਆ ॥

ਤਲਾਸ਼ੀ ਲੈਕੇ ਜੋ ਕੁਛ ਮਿਲਿਆ ਸਾਂਭ ਕੇ ਚਲਾ ਗਿਆ ਅਤੇ ਆਪਣੇ ਸਾਥੀ ਤੇ ਸੁਸ਼ੀਲ-ਕੌਰਾਂ ਦੀਆਂ ਲੋਥਾਂ ਓਥੇ ਹੀ ਪਈਆਂ ਰਹਿਣ ਦਿੱਤੀਆਂ ॥

ਪਾਠਕ ਜੀ ! ਦੇਖਿਆ ਦੁਨੀਆਂ ਦਾ ਵਤੀਰਾ ਕਿਹਾ ਸ੍ਵਾਰਥੀ ਤੇ ਖੁਦਗਰਜ਼ ਹੈ, ਆਪਣੇ ਸਾਥੀ ਨੂੰ ਭੀ ਮਾਇਆ ਦੇ ਬਦਲੇ ਤੇ ਲੋਭ ਵਿਚ ਕਿ ਓਦਾਂ ਹੀ ਛਡ ਗਿਆ। ਉਸਦਾ ਆਖੀਰੀ ਸੰਸਕਾਰ ਭੀ ਨਹੀਂ ਕਰਾਯਾ ਕਿਉਂਕਿ ਇਹ ਠੀਕ ਹੈ "ਦੇਖੀ ਠੋਕ ਬਜਾ

ਦੁਨੀਆਂ ਮਤਲਬ ਦੀ ॥"

ਹੈਂ ਬਾਬੂ ਕੁਲਦੀਪ ਸਿੰਘ ਤੇ ਓਹਨਾਂ ਦਾ ਅਮਲਾ ਜ਼ੁਮਲਾ ਐਥੇ ਕਿਦਾਂ ਆਇਆ ਹੈ ? ਏਹਨਾਂ ਆਉਂਦੇ ਸਾਰ ਹੀ ਸ੍ਰੀ ਮਤੀ ਸੁਸ਼ੀਲ-ਕੌਰਾਂ ਦੀ ਲੋਥ ਨੂੰ ਦੇਖਿਆ ਜਿਸਦੇ ਵਿਚ ਕੋਈ ਕੋਈ ਸੁਆਸ ਬਾਕੀ ਸੀ, ਜ਼ੱਰਾਹ ਨੇ ਸਲਾਹ ਦਿੱਤੀ ਕਿ "ਇਸਨੂੰ ਪਾਲਕੀ ਵਿਚ ਪਾਕੇ ਘਰ ਨੂੰ ਲੈ ਜਾਣਾ ਚਾਹੀਦਾ ਹੈ ਕਿਉਂ ਹੁਣ ਤਾਂ ਇਸਦਾ ਲਹੂ ਬੰਦ ਹੋ ਚੁਕਾ ਹੈ ਤੇ ਸਾਹੇ ਸਾਫ ਕਰਕੇ ਪੱਟੀ ਆਦਿ ਬੰਨ੍ਹਣ ਵਿਚ ਮਤਾਂ ਫੇਰ ਜ਼ਿਆਦਾ ਵਹਾਨ ਲਗਾ ਪਵੇ ਤੇ ਹਾਲਤ ਮਤਾਂ ਹੋਰ ਭੀ ਨਾਜ਼ਕ ਹੋ ਜਾਵੇ ਤਾਂ ਮੁਸ਼ਕਲ ਹੋਊਗੀ ਇਸ ਲਈ ਘਰ ਚਲਕੇ ਹੀ ਪੱਟੀ ਆਦਿ ਦਾ ਬੰਦੋਬਸਤ ਕਰਾਂਗੇ ॥"

"ਸੱਤ ਬਚਨ" ਕਹਿ ਬਾਬੂ ਹੋਰਾਂ ਨੇ ਝੀਊਰਾਂ ਨੂੰ ਡੋਲੀ ਵਿਚ ਪਾਕੇ ਚੱਕ ਲੈ ਚਲਨ ਦੀ ਆਗਜ਼ਾ ਕੀਤੀ ਤੇ ਆਪ ਭੀ ਉਦਾਸ ਚਿੱਤ ਹੀ ਉਨ੍ਹਾਂ ਦੇ ਨਾਲ ਘਰ ਦਾ ਰਾਹ ਲੀਤਾ ॥

ਮੁਕਦੀ ਗਲ ਏਹ ਹੈ ਕਿ ਭਾਵੇਂ ਕਿੰਨਾਂ ਹੀ ਇਲਾਜ ਕੀਤਾ ਗਿਆ, ਪਰ ਟੁੱਟੀ ਹੋਈ ਨਾਂ ਕਿਸੇ ਤੋਂ ਅੱਜ ਤਾਈਂ ਜੁੜੀ ਹੈ ਤੇ ਨਾਂ ਕੋਈ ਜੋੜ ਸਕੇਗਾ। ਹਾਂ ਇਲਾਜ ਹੋਣ ਨਾਲ ਜ਼ਰਾ ਉਸਨੂੰ ਸੁਰਤ ਆਈ ਤਾਂ ਉਸਨੇ ਕਿਹਾ:–

"ਅਛੇ ਤੇ ਸ਼ੁਭ ਆਚਰਨ ਵਾਲੇ ਦੰਪਤੀ ਜੀਓ ! ਤੁਹਾਡੀ ਪ੍ਰਾਹੁਣੀ ਕੁਛ ਪਲਾਂ ਦੀ ਪ੍ਰਾਹੁਣੀ ਹੈ, ਕਿਉਂ ਇਸਦੇ ਲੈ ਜਾਣ ਵਾਸਤੇ ਓਹ ਦੇਵਤੇ ਇਕ ਬਬਾਨ ਲਈ ਆਉਂਦੇ ਹਨ ਤੇ ਮੇਰਾ ਜੀ ਭੀ ਚਾਈਂ ੨ ਉਸਤੇ ਚੜ੍ਹਕੇ ਜਾ ਪਿਆਰੇ ਦੇ ਚਰਨਾਂ ਵਿਚ ਨਿਵਾਸ ਕਰਨ ਨੂੰ ਲੋਚ ਰਿਹਾ ਹੈ, ਪਰੰਤੂ ਮੈਂ ਆਪ ਦੀ ਰਿਣੀ ਹਾਂ ਇਸ ਵਾਸਤੇ ਤੁਸੀਂ ਮੈਨੂੰ ਆਖ ਦੇਵੋ ਕਿ ਤੁਸੀਂ ਹਰ ਤਰਾਂ ਦੀ ਖੇਚਲ ਸੇਵਾ ਮੁਆਫ ਕੀਤੀ ॥

"ਹਾਂ, ਹਾਂ ਅਸੀਂ ਮੁਆਫ ਕੀਤੀ" ਜੇ ਕੋਈ ਕੀਤੀ ਭੀ ਹੋਵੇ, ਮਗਰ ਅਸੀਂ ਤਾਂ ਕੁਛ ਕੀਤਾ ਹੀ ਨਹੀਂ ਹੈ ॥

—o—

(ਦੰਪਤੀ)–........"ਨਹੀਂ, ਨਹੀਂ ਹੁਣ

ਵੇਲਾ ਐਵੇਂ ਵਿਅਰਥ ਗੁਆਉਣ ਦਾ ਨਹੀਂ, ਮੈਂ ਹੁਣ ਆਪਣੀਆਂ ਭੈਣਾਂ ਅਗੇ ਪ੍ਰਾਰਥਨਾਂ ਕਰਦੀ ਹਾਂ ਕਿ ਸਭੇ ਆਪਣੇ ਪਤੀ ਭਰਤਾਰ ਦੀਆਂ ਸੱਚੀਆਂ ਉਪਾਸ਼ਕਾਂ ਹੋਵਣ ਤੇ ਆਪਣੇ ਜੀਵਨ ਓਹਨਾਂ ਦੇ ਨਾਮ ਉਤੋਂ ਹੀ ਲੁਟਾ ਦੇਣ ਜੇਕਰ ਹਿੰਦੁਸਤਾਨ ਦੀਆਂ ਇਸਤ੍ਰੀਆਂ ਪਤੀ-ਬ੍ਰਤ ਧਰਮ ਵਿਚ ਪਰਪੱਕ ਰਹਿਣਗੀਆਂ ਤਾਂ ਜ਼ਰੂਰ ਹੀ ਇਕ ਦਿਨ ਏਹਨਾਂ ਦੀ ਸੰਤਾਨ ਦੁਨੀਆਂ ਵਿਚ ਉੱਚੀ ਤੇ ਸੁਤੰਤ੍ਰ ਹੋਊਗੀ। ਲਓ ਹੁਣ ਮੇਰਾ ਅੰਤ ਮੇਲਾ ਆਪ ਦੇ ਨਾਲ ਹੈ ਤੇ ਮੈਂ ਹੁਣ ਵਿਦਿਆ ਹੁੰਦੀ ਹਾਂ।" ਇਹ ਕਹੇ ਉਸਨੇ ਜਪੁ ਸਾਹਿਬ ਦਾ ਪਾਠ ਕੀਤਾ ਤੇ ਜਦ—

"ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥"

ਉਚਾਰ ਮੱਥਾ ਟੇਕਿਆ ਤਾਂ ਬੱਸ ਅੱਖਾਂ ਮੀਟੀਆਂ ਹੀ ਰਹਿ ਗਈਆਂ ਤੇ ਫੇਰ ਨਾਂ ਖੋਲ੍ਹੀਆਂ॥

—o—

# ਹੁਨਰ ਸਿੱਖਣ ਦੇ ਪੁਸਤਕ

ਫਨ ਜ਼ਰਗਰੀ ਸੁਨਜ਼ਾਰੇ ਕੰਮ ਦੀ ਪੁਸਤਕ ।) ਪੰਜ ਸੌ ਵਪਾਰ ਵੱਡਾ ॥), ਹਰਫਨ ਮੌਲਾ ਵੱਡੀ ॥), ਘਰ ਦਾ ਦਰਜ਼ੀ ਟੇਲਰ ਮਾਸਟਰ ≡ ), ਗਿਲਟਸਾਜ਼ੀ ਮੁਕੰਮਲ ॥), ਸਾਬੂਨਸਾਜ਼ੀ ਵਡੀ ॥), ਵਿਸ਼ਕਰਮਾਂ ਪ੍ਰਕਾਸ਼ ਵਡੀ ਤਰਖਾਣੇ ਕੰਮ ਦੀ ਕਿਤਾਬ ੧), ਬਿਜਲੀ ਪ੍ਰਬੋਧ ੧), ਮੋਟਰ ਰੈਹਬਰ ੧॥), ਇੰਜਨ ਪ੍ਰਬੋਧ ੧), ਘੜੀਸਾਜ਼ੀ ॥)

# ਇਲਮ ਪੜ੍ਹਨ ਦੇ ਪੁਸਤਕ

ਅੰਗ੍ਰੇਜ਼ੀ ਗੁਰਮੁਖੀ ਪਹਿਲੀ = ), ਅੰਗ੍ਰੇਜ਼ੀ ਗੁਰਮੁਖੀ ਦੂਜੀ ।), ਅੰਗ੍ਰੇਜ਼ੀ ਗੁਰਮੁਖੀ ਤੀਸਰੀ । = ), ਅੰਗ੍ਰੇਜ਼ੀ ਗੁਰਮੁਖੀ ਬੋਲਚਾਲ ॥), ਅੰਗ੍ਰੇਜ਼ੀ ਗੁਰਮੁਖੀ ਲੈਟਰ ਰਾਈ-ਟਰ ॥), ਇੰਗਲਿਸ਼ ਟੀਚਰ ਵਡਾ ॥।), ਅੰਗ੍ਰੇਜ਼ੀ ਗੁਰਮੁਖੀ ਡਿਕਸ਼ਨਰੀ ੨), ਗੁਰਮੁਖੀ ਤੋਂ ਉਰਦੂ ਉਸਤਾਦ = ), ਚਾਰੋਂ ਇਲਮ ਉਸਤਾਦ । = ), ਅੰਗ੍ਰੇਜ਼ੀ ਗੁਰਮੁਖੀ ਰੋਮਨ ਬੋਧ ≡ ), ਪਸ਼ਤੋ ਗੁਰਮੁਖੀ ਉਸਤਾਦ ।), ਪਸ਼ਤੋ ਉਰਦੂ ਉਸਤਾਦ ।), ਮਲਾਈ ਜ਼ਬਾਨ ਸਿੱਖਨ ਦੀ ਕਿਤਾਬ ।), ਨਾਗਰੀ ਤੋਂ ਗੁਰਮੁਖੀ ਉਸਤਾਦ ≡ )

**ਪਤਾ—ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ**

ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ, ਅਮ੍ਰਿਤਸਰ

# ਬਿਜਲੀ ਪ੍ਰਬੋਧ

ਬਿਗੜੇ ਹੋਏ ਬਿਜਲੀ ਦੇ ਲੈਂਪਾਂ ਦੀਆਂ ਬੈਟਰੀਆਂ ਨੂੰ ਠੀਕ ਕਰਨਾਂ, ਨਵੀਆਂ ਬੈਟਰੀਆਂ ਬਨਾਣੀਆਂ, ਬਿਜਲੀ ਦੀ ਰੌਸ਼ਨੀ ਕਰਨੀ ਆਦਿਕ ਕਈ ਤਰੀਕੇ ਬਿਜਲੀ ਦੇ ਦਰਜ ਹਨ, ਤਸਵੀਰਾਂ ਨੰਬਰਾਂ ਸਮੇਤ ਨਾਲ ਦਿੱਤੀਆਂ ਹਨ। ਮੋਖ ਜਿਲਦ ਸਣੇ ੧)

# ਇੰਜਨ ਪ੍ਰਬੋਧ

ਹਰ ਇਕ ਤਰਾਂ ਦੇ ਇੰਜਨ ਦੇ ਚਲਾਣ ਦੇ ਤਰੀਕੇ ਓਹਨਾਂ ਨੂੰ ਖੋਲਨਾ, ਜੋੜਨਾ, ਰੀਪੇਅਰ ਕਰਨਾ ਆਦਿਕ ਸਾਰੇ ਸਵਾਲਾਤ ਜੋ ਇਮਤਿਹਾਨਾਂ ਵਿਚ ਆਉਂਦੇ ਹਨ ਕਾਰੀਗਰ ਭਰਾਵਾਂ ਦੇ ਲਾਭ ਇਤ ਇਸ ਪੁਸਤਕ ਵਿਚ ਦਸ ਦਿਤੇ ਗਏ ਹਨ ਪੁਸਤਕ ਬੜੀ ਲਾਭਦਾਇਕ ਹੈ। ਮੁਲ ੧)

# ਵੱਡਾ ਵਿਸ਼ਕਰਮਾ ਪ੍ਰਕਾਸ਼

ਇਸ ਵਿਚ ਰਾਮਗੜ੍ਹੀਆਂ ਭਰਾਵਾਂ ਦੇ ਲਾਭ ਲਈ ਹਰ ਇਕ ਤਰਾਂ ਦੇ ਮੁਰੱਬੇ, ਗਿਰਾਂ ਟੱਕ ਦਾ ਕੰਮ ਫੁੱਲ ਪਾਉਣ ਆਦਿਕ ੨੫੦ ਦੇ ਲਗ ਪਗ ਤਸਵੀਰਾਂ ਦੇਕੇ ਚੰਗੀ ਤਰਾਂ ਸਮਝਾਇਆ ਗਿਆ ਹੈ, ਕਾਗਜ਼ ਵਧੀਆ ਮੋਮੀ ਹੈ ਤੇ ਚਾਰ ਭਾਗ ਹਨ, ਇਸ ਵਿਚ ਬਾਬੇ ਵਿਸ਼ਕਰਮਾਂ ਜੀ ਦੀ ਅਰਦਾਸ, ਜ਼ਮੀਨ ਸੋਧਨ ਦਾ ਤਰੀਕਾ ਆਦਿਕ ਸਭ ਗਲਾਂ ਦਸੀਆਂ ਗਈਆਂ ਹਨ ॥ ਮੋਖ ੧)